


# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 73 ਸਾਲ 7 6 ਜਨਵਰੀ 2016 (ਮਾਸਿਕ, ਪੰਜਾਬੀ) 30/-


## ਝੂਠ ਹੈ ਕਿ ਗੁਰੂ ਗੋਬਿੰਦ ਸਿੰਘ ਸੀ ਦੁਰਗਾ ਦੇ ਪੁਜਾਰੀ !



ਸਾਹਿਬੇ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ

ਅੰਦਰ ਪੜ੍ਹੋ ਸੰਪਾਦਕੀ

ਇਹ ਸਭ ਝੂਠ ਹੈ ਕਿ ਗੁਰੂ ਗੋਬਿੰਦ ਸਿੰਘ ਸੀ ਦੁਰਗਾ ਦੇ ਪੁਜਾਰੀ।
ਸਿੱਖੀ ਨਿੰਦਕਾਂ ਨੇ ਸੋਚ-ਸਮਝ ਕੇ ਇਹ ਵੱਡੀ ਗਪੌੜ ਹੈ ਮਾਰੀ।
ਗੁਰੂ ਨਾਨਕ ਦੀ ਜੋਤ ਦੇ ਦਸਮੇਸ਼ ਪਿਤਾ ਦਸਵੇਂ ਅਵਤਾਰ ਸੀ।
ਨਵੇਕਲਾ ਖਾਲਸਾ ਪੰਥ ਸਾਜਣੇ ਵਾਲੀ ਉਹ ਸੱਚੀ ਸਰਕਾਰ ਸੀ।
ਭਗਤੀ ਅਤੇ ਸ਼ਕਤੀ ਸੁਮੇਲ ਵਾਲਾ ਉਹ ਤਾਂ ਸੰਤ ਸਿਪਾਹੀ ਸੀ।
ਪੰਡਤਾਂ ਦੇ ਪਾਖੰਡਾਂ ਨੂੰ ਉਘਾੜਣ ਲਈ ਉਸਨੇ ਖੇਡ ਰਚਾਈ ਸੀ।
ਝੂਠੇ ਸਾਬਤ ਕਰਨ ਲਈ ਹਵਨ ਕਰਾਉਣਾ ਤਾਂ ਇਕ ਬਹਾਨਾ ਸੀ।
ਦੇਵੀ ਪ੍ਰਗਟ ਕਰਾ ਕੇ ਵਿਖਾਉਣ ਲਈ ਰੱਖਿਆ ਇਕ ਪੈਮਾਨਾ ਸੀ।
ਗੁਰੂ ਗ੍ਰੰਥ ਸਾਹਿਬ 'ਚ ਬਾਣੀ ਨੇ ਦੇਵੀ-ਦੇਵਤਿਆਂ ਨੂੰ ਨਿੰਦਿਆ ਏ।
ਇਕ ਅਕਾਲ ਪੁਰਖ ਤੋਂ ਬਿਨਾਂ ਬਾਕੀ ਸਭ ਨੂੰ ਭੰਡਿਆ ਏ।
ਗੁਰੂ ਗ੍ਰੰਥ ਨੂੰ ਗੁਰੂ ਥਾਪ ਕੇ, ਮੰਨਣ ਦਾ ਹੁਕਮ ਕੀਤਾ ਸੀ ਜਾਰੀ।
ਆਪ ਕਿਵੇਂ ਉਲਟ ਜਾ ਸਕਦੇ, ਦੋਖੀਆਂ ਨੇ ਹੈ ਵੱਡੀ ਗੱਪ ਮਾਰੀ।
ਜੇਕਰ ਮੰਨ ਵੀ ਲਈਏ ਕਿ ਗੁਰੂ ਜੀ ਦੁਰਗਾ ਦੇਵੀ ਦੇ ਪੁਜਾਰੀ ਸੀ।
ਕਿਉਂ ਕਿਤੇ ਵੀ ਜ਼ਿਕਰ ਨਹੀਂ ਕੀਤਾ ਜੋ ਵੀ ਬਾਣੀ ਉਨ੍ਹਾਂ ਉਚਾਰੀ ਸੀ।
ਹੁਕਮਨਾਮਿਆਂ ਵਿੱਚ ਕਿਤੇ ਇੱਕ ਅੱਧ ਵਾਰੀ ਜ਼ਿਕਰ ਤਾਂ ਕਰ ਜਾਂਦੇ,
ਹੋਰ ਨਹੀਂ ਖਾਲਸਾ ਸਾਜਣ ਵੇਲੇ ਹੀ ਕੋਈ ਨਾ ਕੋਈ ਹਾਮੀ ਭਰ ਜਾਂਦੇ।
ਗਿ: ਦਿੱਤ ਸਿੰਘ ਨੇ ਦੁਰਗਾ ਪ੍ਰਬੋਧ 'ਚ ਇਸ ਦਾ ਭਾਂਡਾ ਫੋੜਿਆ ਏ।
ਗੁਰੂ ਜੀ ਨੂੰ ਦੁਰਗਾ ਪੂਜਕ ਕਹਿਣ ਵਾਲਿਆਂ ਦਾ ਨਿਉਂਦਾ ਮੋੜਿਆ ਏ।
ਨਸੀਬ 'ਕਲੌੜੀਆ' ਬੇਨਤੀ ਕਰਦਾ ਇਹੋ ਜਿਹੇ ਸਭ ਭੁਲੇਖੇ ਛੱਡ ਦਿਉ।
ਗੁਰੂ ਗ੍ਰੰਥ ਜੀ ਦੇ ਲੜ ਲੱਗਕੇ, ਬਿਪਰਵਾਦੀ ਰੀਤਾਂ ਦਾ ਫਸਤਾ ਵੱਢ ਦਿਉ।

ਪ੍ਰਿੰ: ਨਸੀਬ ਸਿੰਘ 'ਸੇਵਕ'

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਦੇਵੀ ਦੇ ਪੁਜਾਰੀ ਨਹੀਂ ਸਨ। ਇਹ ਵਿਰੋਧੀਆਂ ਵਲੋਂ ਸਿੱਖੀ ਨੂੰ ਖੋਰਾ ਲਾਉਣ ਵਾਲੀ ਕੋਝੀ ਸਾਜ਼ਿਸ ਦਾ ਇਕ ਹਿੱਸਾ ਸੀ, ਜਿਸ ਦਾ ਭਾਂਡਾ ਗਿਆਨੀ ਦਿੱਤ ਸਿੰਘ ਜੀ ਨੇ 'ਦੁਰਗਾ ਪ੍ਰਬੋਧ' ਰਾਹੀਂ ਠੋਕ ਵਜਾ ਕੇ ਫੋੜਿਆ... !**

# ਇਸ ਮਹੀਨੇ ਦੇ ਲੇਖਕ


ਸ. ਗੁਰਮੇਲ ਸਿੰਘ ਖਾਲਸਾ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਲਾਲ ਸਿੰਘ ਲਾਲੀ


ਸ. ਮੇਜਰ ਸਿੰਘ ਇਸਤ੍ਰੂ


ਸ. ਬਹਾਦਰ ਸਿੰਘ ਗੋਸਲ


ਸ. ਰਣਜੀਤ ਸਿੰਘ ਆਜ਼ਾਦ ਕਾਂਝਲਾ


ਗਿ: ਨਾਹਰ ਸਿੰਘ ਨਾਹਰ


ਸ. ਹਰਬੰਸ ਸਿੰਘ ਸ਼ਾਨ


ਸ੍ਰੀ ਰਮੇਸ਼ ਬੱਗਾ


ਸ. ਸੁਰਿੰਦਰ ਸਿੰਘ ਖਾਲਸਾ


ਸ. ਬਲਜੀਤ ਸਿੰਘ ਫਿਡਿਆਂਵਾਲਾ


ਸ. ਜਸਪਾਲ ਸਿੰਘ ਕੰਵਲ


ਸ. ਅਵਤਾਰ ਸਿੰਘ ਮਹਿਤਪੁਰੀ


ਬੀਬਾ ਜਸਪ੍ਰੀਤ ਕੌਰ ਸੰਘਾ

ਸ. ਕਰਮ ਸਿੰਘ ਕਰਮ

ਸ. ਗੁਰਦਿਆਲ ਸਿੰਘ

ਸ੍ਰੀਮਤੀ ਅੰਮ੍ਰਿਤ ਕੌਰ

ਸ੍ਰੀ ਚਰਨ ਸੀਚੇਵਾਲਵੀ

ਸ. ਮਨਜੀਤ ਸਿੰਘ ਖੇਮਕਰਨੀਆ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 73 ਸਾਲ 7 6 ਜਨਵਰੀ 2016 (ਮਾਸਿਕ, ਪੰਜਾਬੀ) 30/-



**ਮਾਇਆ ਭੇਜਣ ਲਈ ਪਤਾ:-**
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** **ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
**ਫੋਨ:-** 9465216530

**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

ਸੰਪਾਦਕੀ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਦੇਵੀ ਦੇ ਪੁਜਾਰੀ ਨਹੀਂ ਸਨ। ਇਹ ਵਿਰੋਧੀਆਂ ਵਲੋਂ ਸਿੱਖੀ ਨੂੰ ਖੋਰਾ ਲਾਉਣ ਵਾਲੀ ਕੋਝੀ ਸਾਜ਼ਿਸ ਦਾ ਇਕ ਹਿੱਸਾ ਸੀ, ਜਿਸ ਦਾ ਭਾਂਡਾ ਗਿਆਂਨੀ ਦਿੱਤ ਸਿੰਘ ਜੀ ਨੇ 'ਦੁਰਗਾ ਪ੍ਰਬੋਧ' ਰਾਹੀਂ ਠੋਕ ਵਜਾ ਕੇ ਫੋੜਿਆ... !

*ਪ੍ਰਿੰ: ਨਸੀਬ ਸਿੰਘ ਸੇਵਕ*

ਇਹ ਮਨੁੱਖੀ ਸੁਭਾਅ ਹੈ ਕਿ ਉਹ ਸੁਣੀਆਂ ਸੁਣਾਈਆਂ ਗੱਲਾਂ 'ਤੇ ਬਿਨ੍ਹਾਂ ਸੋਚੇ ਸਮਝੇ ਹੀ ਵਿਸ਼ਵਾਸ਼ ਕਰ ਲੈਂਦਾ ਹੈ। ਖਾਸ ਕਰਕੇ ਪੰਜਾਬੀ ਤਾਂ ਇਸ ਲਈ ਮਸ਼ਹੂਰ ਹਨ। ਇਵੇਂ ਹੀ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਬਿਲਕੁਲ ਮਨ-ਘੜਨ, ਬਿਨਾਂ ਤਰਕ, ਗਪੌੜ ਮਾਰਿਆ ਗਿਆ ਕਿ ਗੁਰੂ ਜੀ ਦੁਰਗਾ ਦੇ ਪੁਜਾਰੀ ਸਨ। ਅਸੀਂ, ਕਈਆਂ ਨੇ ਬਿਨਾਂ ਇਸ ਦੀ ਤਹਿ ਤੱਕ ਪੁਜਿਆਂ, ਇਸ ਗਪੌੜ ਨੂੰ ਸੱਚ ਮੰਨ ਲਿਆ ਤੇ ਗਾਹੇ-ਵਗਾਹੇ ਇਹ ਕਿਹਾ ਜਾਣ ਲੱਗ ਪਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਪੁਜਾਰੀ ਸਨ। ਇਹ ਗੱਪ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ 150 ਸਾਲ ਬਾਅਦ ਮਾਰੀ ਗਈ। ਭਾਈ ਸੁਖਾ ਸਿੰਘ, ਭਾਈ ਸੰਤੋਖ ਸਿੰਘ, ਬਾਬਾ ਸੁਮੇਰ ਸਿੰਘ ਵਲੋਂ ਆਪਣੇ -ਆਪਣੇ ਢੰਗ ਨਾਲ, ਕਾਵਿਕ ਰੂਪ ਵਿੱਚ ਗੁਰੂ ਜੀ ਨੂੰ ਦੇਵੀ ਪੂਜਕ ਦੱਸਿਆ। ਪਰ ਅਫੋਸਸ ਪਹਿਲਾਂ ਤਾਂ ਇਹ ਤਿੰਨੇ ਇਕ ਦੂਜੇ ਨਾਲ ਸਹਿਮਤ ਨਹੀਂ। ਦੂਜਾ, ਇਹ ਪਹਿਲਾਂ ਕੁਝ ਕਹਿੰਦੇ ਹਨ ਫੇਰ ਆਪਣੀ ਕਹੀ ਗੱਲ ਤੋਂ ਉਲਟ ਜਾਂਦੇ ਹਨ, ਤੀਜਾ ਇਨ੍ਹਾਂ ਵਿਚੋਂ ਕੋਈ ਵੀ ਗੁਰੂ ਜੀ ਦਾ ਸਮਕਾਲੀ ਨਹੀਂ ਸੀ ਅਤੇ ਕਿਸੇ ਨੇ ਵੀ ਇਹ ਮਨ-ਘੜ੍ਹਤ ਘਟਨਾ ਅੱਖੀਂ ਨਹੀਂ ਵੇਖੀ ਸੀ। ਬਸ ! ਆਪਣੇ ਮਨ ਨਾਲ ਖਿਆਲੀ ਪਲਾਉ ਬਣਾਕੇ ਮਨ-ਮਰਜ਼ੀ ਦੀਆਂ ਗੱਪਾਂ ਲਿਖੀ ਗਏ। ਉਨ੍ਹਾਂ ਨੇ ਇਹ ਸੋਚਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਗੁਰੂ ਜੀ, ਜੋ ਕਿ ਗੁਰ ਨਾਨਕ ਦੇਵ ਜੀ ਦੀ ਦਸਵੀਂ ਜੋਤ ਹਨ, ਦੀ ਸੰਪੂਰਨ ਬਹੁ-ਪੱਖੀ, ਮਹਾਨ ਸ਼ਖਸੀਅਤ, ਆਪਣੇ ਵੱਡ-ਵਡੇਰਿਆਂ ਦੇ ਉਲਟ ਕਿਵੇਂ ਜਾ ਸਕਦੀ ਸੀ। ਇਹ ਵੀ ਸੋਚਣ ਦੀ ਖੇਚਲ ਨਹੀਂ ਕੀਤੀ ਕਿ ਉਨ੍ਹਾਂ ਦੀ ਇਕ ਮਨ-ਘੜ੍ਹਤ ਕਹਾਣੀ ਨਾਲ ਗੁਰੂ ਜੀ ਦੀ ਮਹਾਨ ਪੈਗੰਬਰਾਂ ਵਾਲੀ ਹਸਤੀ ਦੇ ਨਾਲ-ਨਾਲ ਸਿੱਖੀ ਦੀ ਚਲੀ ਆ ਰਹੀ, ਅਨੋਖੀ ਤੇ ਨਵੇਕਲੀ ਸ਼ਾਨ ਨੂੰ ਢਾਹ ਲੱਗੇਗੀ।

ਇਹ ਸਪੱਸ਼ਟ ਹੈ ਕਿ ਉਪਰੋਕਤ ਕੋਈ ਕਵੀ ਵੀ ਗੁਰੂ ਜੀ ਦਾ ਸਮਕਾਲੀ ਨਹੀਂ ਸੀ। ਪਤਾ ਨਹੀਂ ਇਨ੍ਹਾਂ ਨੂੰ ਕਿਥੋਂ ਭਵਿਖਬਾਣੀ ਹੋਈ, ਕਿਵੇਂ ਇਨ੍ਹਾਂ ਨੂੰ ਇਹ ਗੱਲ ਸੁਝੀ। ਸਿੰਘ ਸਭਾ ਲਹਿਰ ਦੇ ਮੋਢੀ, ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕ, ਵਿਸ਼ਵ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ, ਖਾਲਸਾ ਕਾਲਜ ਅੰਮ੍ਰਿਤਸਰ ਸਾਹਿਬ ਦੇ ਮੋਢੀ ਮੈਂਬਰ, ਮਹਾਨ ਸਾਹਿਤਕਾਰ, ਸਿੱਖ ਵਿਦਵਾਨ, ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਨੇ ਸਭ ਤੋਂ ਪਹਿਲਾਂ 1899 ਈ: ਵਿੱਚ ਇਸ ਦੰਦ-ਕਥਾ ਦਾ ਡੱਟ ਕੇ ਵਿਰੋਧ ਕੀਤਾ ਅਤੇ ਆਪਣੀ ਸ਼ਾਹਕਾਰ ਰਚਨਾ 'ਦੁਰਗਾ ਪ੍ਰਬੋਧ' ਵਿੱਚ ਤਰਕ ਸਹਿਤ ਇਸ ਨੂੰ ਮਨਘੜਤ ਗੱਪ ਕਹਿਣ ਦੀ ਵੱਡੀ ਦਲੇਰੀ ਕੀਤੀ। ਉਨ੍ਹਾਂ ਨੇ ਦੁਰਗਾ ਭਗਤ ਤੇ ਤੱਤ ਖਾਲਸਾ ਦੋ ਪਾਤਰਾਂ ਦੀ ਆਪਸੀ ਲੰਮੀ ਵਾਰਤਾ ਵਿੱਚ ਇਹ ਸਿੱਧ ਕਰ ਦਿੱਤਾ ਕਿ ਗੁਰੂ ਜੀ ਨੇ ਪੰਡਤਾਂ ਦੇ ਪਾਖੰਡਾਂ ਦਾ ਖੁਲਾਸਾ ਕਰਨ ਲਈ, ਹਵਨ ਕਰਵਾਉਣ ਦਾ ਫੈਸਲਾ ਕੀਤਾ ਤੇ ਜੋ ਪੰਡਤ ਕਹਿੰਦੇ ਸਨ ਕਿ ਅਸੀਂ ਦੇਵੀ ਪ੍ਰਗਟ ਕਰ ਸਕਦੇ ਹਾਂ, ਉਨ੍ਹਾਂ ਨੂੰ ਇਕ ਚੈਲੰਜ ਦਿਤਾ ਕਿ ਦੇਵੀ ਪ੍ਰਗਟ ਕਰ ਕੇ ਦਿਖਾਉ, ਜਦ ਕਿ ਜਾਣੀ-ਜਾਣ ਗੁਰੂ ਜੀ ਨੂੰ ਪਤਾ ਸੀ ਕਿ ਬ੍ਰਾਹਮਣ ਆਪਣੇ ਤੋਰੀ-ਫੁਲਕੇ ਲਈ ਇਹ ਪਾਖੰਡ ਕਰਦੇ ਹਨ। ਇਥੋਂ ਤੱਕ ਕਿ ਪੰਡਤਾਂ ਦੀ ਹਰ ਮੰਗ ਪੂਰੀ ਕੀਤੀ ਗਈ। ਹਵਨ ਦੀ ਸਮੱਗਰੀ ਦਾ ਲੱਖਾਂ ਰੁਪਏ ਦਾ ਸਮਾਨ ਦਿੱਤਾ। ਢਾਈ ਸਾਲ ਦੇ ਸਮੇਂ ਵਿੱਚ ਵੀ ਉਹ ਦੇਵੀ ਪ੍ਰਗਟ ਨਹੀਂ ਕਰ ਸਕੇ। ਸਗੋਂ ਹਰ ਵਾਰੀ ਨਵੇ

-ਵਸੀਲੇ ਖਤਮ ਹੋ ਗਏ ਤਾਂ ਗੁਰੂ ਜੀ ਦੇ ਪੁੱਤਰਾਂ ਦੀ ਬਲੀ ਦੀ ਮੰਗ ਕੀਤੀ। ਇਸ ਤੋਂ ਪਹਿਲਾਂ ਢਾਈ ਸਾਲ ਇਕ ਤੋਂ ਇਕ ਝੂਠ ਪਰ ਝੂਠ ਬੋਲ ਕੇ ਗੁਰੂ ਜੀ ਤੋਂ ਕਦੀ ਲੱਖਾਂ ਰੁਪਏ ਮੰਗੇ, ਕਦੀ ਜਗਾ ਬਦਲੀ, ਕਦੀ ਹੋਰ ਹਵਨ ਸਮੱਗਰੀ ਮ ਗ ਦ ਰਹੇ,। ਜੇ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਦੁਰਗਾ ਨੂੰ ਹੋਣ ਲਈ ਗੁਰੂ ਜੀ ਦੇ ਪੁੱਤਰਾਂ ਦੀ ਬਲੀ ਚਾਹੀਦੀ ਸੀ ਤਾਂ ਏਨਾ ਬਖੇੜਾ ਪਾਉਣ ਦੀ ਕੀ ਲੋੜ ਸੀ ? ਇਹ ਮੰਗ ਪਹਿਲਾਂ ਵੀ ਰੱਖੀ ਜਾ ਸਕਦੀ ਸੀ। ਹੁਣ ਗੁਰੂ ਜੀ ਪੰਡਤ ਦੱਤਾ ਨੰਦ ਤੇ ਬਾਕੀ ਪੰਡਤਾਂ ਦੀਆਂ ਚਾਲਾਂ ਨੂੰ ਪੂਰੀ ਤਰ੍ਹਾਂ ਸਮਝ ਚੁੱਕੇ ਸਨ। ਪੁੱਤਰਾਂ ਦੀ ਬਲੀ ਮੰਗਣ ਉਪਰੰਤ ਗੁਰੂ ਜੀ ਨੇ ਸਾਫ-ਸਾਫ ਕਹਿ ਦਿੱਤਾ ਕਿ ਉਹ ਅਕਾਲ ਪੁਰਖ ਦੇ ਹੁਕਮ ਨਾਲ ਇਥੇ ਮਜ਼ਲੂਮਾਂ, ਅਨਾਥਾਂ ਦੀ ਰੱਖਿਆ ਲਈ ਆਏ ਹਨ ਤੇ ਉਸ ਅਕਾਲ ਪੁਰਖ ਦੇ ਹੁਕਮਾਂ ਦੇ ਉਲਟ ਨਹੀਂ ਜਾ ਸਕਦੇ। ਮੈਨੂੰ ਅਕਾਲ ਪੁਰਖ ਵਲੋਂ ਆਪਣੇ ਪੁੱਤਰਾਂ ਦੀ ਬਲੀ ਦੇ ਕੇ ਦੇਵੀ ਪ੍ਰਗਟ ਕਰਨ ਦਾ ਹੁਕਮ ਨਹੀਂ ਹੈ। ਇਸ ਲਈ ਇਹ ਕਦੀ ਵੀ ਨਹੀਂ ਹੋਵੇਗਾ। ਗੁਰੂ ਜੀ ਦੇ ਇਸ ਫੈਸਲੇ ਨਾਲ ਪੰਡਤ ਡਰ ਗਏ ਤੇ ਹੌਲੀ ਹੌਲੀ ਉਥੋਂ ਖਿਸਕ ਗਏ। ਗੁਰੂ ਜੀ ਨੇ ਸਾਰੀ ਸਮੱਗਰੀ ਚੁੱਕ ਕੇ ਹਵਨ ਵਿੱਚ ਸੁੱਟ ਦਿੱਤੀ ਸੀ ਤੇ ਇੱਕ ਵੱਡੀ ਲਾਟ ਦਾ ਭਾਂਬੜ ਮੱਚ ਗਿਆ ਸੀ।

ਏਨੀ ਕੁ ਗੱਲ ਨੂੰ ਕਵੀਆਂ ਏਨਾ ਵਧਾ ਚੜ੍ਹਾ ਕੇ ਪੇਸ਼ ਕੀਤਾ ਕਿ ਸਿੱਖ ਇਹ ਸਮਝਣ ਲੱਗ ਪਏ ਕਿ ਗੁਰੂ ਜੀ ਦੁਰਗਾ ਦੇ ਪੁਜਾਰੀ ਸਨ।

ਇਸ ਸੰਪਾਦਕੀ ਲੇਖ ਵਿੱਚ ਅਸੀਂ ਗਿਆਨੀ ਦਿੱਤ ਸਿੰਘ ਦੀ ਰਚਨਾ 'ਦੁਰਗਾ ਪ੍ਰਬੋਧ' ਦੇ ਅਧਾਰ ਅਤੇ ਗੁਰਬਾਣੀ ਦੀ ਕਸਵੱਟੀ ਤੇ ਇਸ ਨੂੰ ਪਰਖ ਕੇ ਇਹ ਸਿੱਧ ਕਰਨਾ ਹੈ ਕਿ ਇਹ ਧਾਰਨਾ ਸਿਰਫ ਗਪੌੜ ਤੋਂ ਵੱਧ ਕੁਝ ਵੀ ਨਹੀਂ ਹੈ। ਇਹ ਸਿਰਫ ਸਿੱਖੀ ਦੇ ਨਾਲ-ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਸਰਵਪੱਖੀ, ਬਹੁ-ਮੁਖੀ ਸ਼ਖ਼ਸੀਅਤ ਨੂੰ ਠੇਸ ਪਹੁੰਚਾਉਣ ਲਈ ਇਕ ਬਹੁਤ ਵੱਡੀ ਸ਼ਾਜਿਸ ਹੈ।

ਸਾਡਾ ਸਭ ਤੋਂ ਪਹਿਲਾ ਤਰਕ ਕਿ ਸਿਰਫ ਸਾਡਾ ਹੀ ਨਹੀਂ ਹਰ ਸਿੱਖ ਦੀ ਇਸ 'ਤੇ ਪੱਕੀ ਮੋਹਰ ਲੱਗੀ ਹੋਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦੇਵ ਜੀ ਦਸਵੀਂ ਜੋਤ ਹਨ, ਉਨ੍ਹਾਂ ਨੂੰ ਨੌ ਜੋਤਾਂ ਤੋਂ ਕਿਵੇਂ ਵੱਖ ਕੀਤਾ ਜਾ ਸਕਦਾ ਹੈ? ਗੁਰੂ ਨਾਨਕ ਦੇਵ ਜੀ ਨੇ ਪ੍ਰਚੱਲਤ ਬਿਪਰਵਾਦੀ ਰੀਤਾਂ, ਪਾਖੰਡਾਂ ਦਾ ਡੱਟ ਕੇ ਵਿਰੋਧ ਕੀਤਾ ਤੇ ਖਾਲਸਾ ਨਿਰਮਲ ਪੰਥ ਹੋਂਦ ਵਿੱਚ ਲਿਆਂਦਾ ਸੀ ਤੇ ਉਨ੍ਹਾਂ ਤੋਂ ਬਾਅਦ ਸਾਰੀਆਂ ਜੋਤਾਂ ਨੇ ਇਸ 'ਤੇ ਡਟ ਕੇ ਪਹਿਰਾ ਦਿੱਤਾ। ਜਿਸ ਦਾ ਸਭ ਤੋਂ ਵੱਡਾ ਸਬੂਤ ਸੰਸਾਰ ਦਾ ਇਕੋ ਇਕ ਵੱਡ-ਅਕਾਰੀ ਤੇ ਸਰਬ ਸਾਂਝਾ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜਿਸ ਵਿੱਚ ਗੁਰੂਆਂ ਦੀ ਬਾਣੀ ਦੇ ਨਾਲ-ਨਾਲ 15 ਭਗਤਾਂ ਦੀ ਬਾਣੀ ਵੀ ਦਰਜ ਹੈ। ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਸੰਪਾਦਨਾ ਕੀਤੀ ਤੇ ਬਾਅਦ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਜੀ ਦੀ ਬਾਣੀ ਦਰਜ ਕਰਕੇ ਇਸ ਨੂੰ ਸਪੂੰਰਨ ਕੀਤਾ ਤੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗਿਆਰਵਾਂ ਗੁਰੂ ਥਾਪ ਕੇ **"ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ"** ਦਾ ਹੁਕਮਨਾਮਾ ਜਾਰੀ ਕੀਤਾ। ਸਾਨੂੰ ਸ਼ਰਮ ਨਾਲ ਡੁੱਬ ਮਰ ਜਾਣਾ ਚਾਹੀਦਾ ਹੈ ਕਿ ਅਸੀਂ ਆਪਣੇ ਗੁਰੂ ਜੀ ਬਾਰੇ ਇਹੋ ਜਿਹੀਆਂ ਗੱਪਾਂ ਤੇ ਵਿਸ਼ਵਾਸ਼ ਕਰੀ ਜਾਂਦੇ ਹਾਂ। ਇਥੇ ਹੀ ਬਸ ਨਹੀਂ ਗੁਰੂ ਜੀ ਨੇ ਤਾਂ ਗੁਰੂ ਨਾਨਕ ਦੇਵ ਜੀ ਦੀ ਭਗਤੀ ਨਾਲ ਸ਼ਕਤੀ ਨੂੰ ਇਕ ਮਿਕ ਕਰਕੇ ਭਗਤੀ ਤੇ ਸ਼ਕਤੀ ਦਾ ਇਕ ਨਵੇਕਲਾ ਪੰਥ, ਖਾਲਸਾ ਪੰਥ ਸਾਜ ਕੇ ਸਭ ਨੂੰ ਹੈਰਾਨ ਕਰ ਦਿੱਤਾ ਸੀ। ਗੁਰੂ ਗ੍ਰੰਥ ਸਾਹਿਬ ਵਿਚਲੀ ਗੁਰੂਆਂ ਤੇ ਭਗਤਾਂ ਦੀ ਬਾਣੀ ਵਿਚੋਂ ਬੇਅੰਤ ਅਜੇਹੇ ਹਵਾਲੇ ਮਿਲਦੇ ਹਨ ਜਿਨ੍ਹਾਂ ਵਿੱਚ ਦੇਵੀ-ਦੇਵਤਿਆਂ ਦਾ ਵਿਰੋਧ ਕੀਤਾ ਗਿਆ ਹੈ। ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਦੀ ਹਸਤੀ ਨੂੰ ਪ੍ਰਵਾਨ ਕੀਤਾ ਹੈ। ਇਸੇ ਤਰ੍ਹਾਂ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਵੀ ਇਨ੍ਹਾਂ ਦਾ ਡੱਟ ਕੇ ਵਿਰੋਧ ਕੀਤਾ ਹੈ। ਫਿਰ ਕਿਸ ਤਰ੍ਹਾਂ ਉਹ ਦੇਵੀ ਦੇ ਪੁਜਾਰੀ ਹੋ ਸਕਦੇ ਹਨ ?

ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਬਾਣੀ ਤ੍ਵ ਪ੍ਰਸਾਦਿ ਸਵੈਯਾ ਦੇ ਆਖਰੀ ਸਵੱਯੀਏ ਤੋਂ ਇਹ ਸਾਫ ਪ੍ਰਗਟ ਹੁੰਦਾ ਹੈ:

*ਕਾਹੂ ਲੈ ਪਾਹਨ ਪੂਜ ਧਰਯੋ ਸਿਰ,*
*ਕਾਹੂ ਲੈ ਲਿੰਗ ਗਰੇ ਲਟਕਾਇਓ॥*
*ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ*
*ਕਾਹੂ ਪਛਾਹ ਕੋ ਸੀਸੁ ਨਿਵਾਇਓ॥*
*ਕੋਊ ਬੁਤਾਨ ਕੋ ਪੂਜਤ ਹੈ ਪਸੁ*
*ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ*
*ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥10॥*

ਇਸੇ ਤਰ੍ਹਾਂ ਚੌਪਈ ਸਾਹਿਬ ਦੇ ਆਖਰੀ ਸ੍ਵੈਯਾ ਵਿੱਚ ਉਨ੍ਹਾਂ ਸਾਫ ਹੀ ਆਖ ਦਿੱਤਾ ਹੈ:

*ਪਾਂਇ ਗਹੇ ਜਬ ਤੇ ਤੁਮਰੇ*
*ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥*
*ਰਾਮ ਰਹੀਮ ਪੁਰਾਨ ਕੁਰਾਨ*
*ਅਨੇਕ ਕਹੈਂ ਮਤ ਏਕ ਨ ਮਾਨਯੋ ॥*
*ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ*
*ਭੇਦ ਕਹੈਂ ਹਮ ਏਕ ਨ ਜਾਨਯੋ ॥*
*ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ*
*ਮੈ ਨ ਕਹਯੋ ਸਭ ਤੋਹਿ ਬਖਾਨਯੋ ॥*

ਖਾਲਸੇ ਦੀ ਸਾਜਨਾ ਉਨ੍ਹਾਂ ਦੀ ਦੂਰ ਦ੍ਰਿਸ਼ਟੀ ਦਾ ਸਿਖਰ ਸੀ। ਉਨ੍ਹਾਂ ਨੇ ਇਹ ਨਵੇਕਲਾ ਪੰਥ ਸਾਜਕੇ ਇਕ ਅਜੇਹਾ ਦਿਸਹੱਦਾ ਕਾਇਮ ਕੀਤਾ ਸੀ ਜੋ ਰਹਿੰਦੀ ਦੁਨੀਆਂ ਤੱਕ ਜਗਮਗ ਕਰਦਾ ਰਹੇਗਾ। ਖਾਲਸਾ ਸਾਜਨਾ, 52 ਹੁਕਮਨਾਮੇਂ ਅਤੇ ਗੁਰੂ ਗ੍ਰੰਥ ਜੀ ਦੀ ਗੁਰਗੱਦੀ ਮੌਕੇ ਸਿੱਖਾਂ ਲਈ ਬਹੁਤ ਸਾਰੇ ਸੰਦੇਸ਼ ਦਿਤੇ ਗਏ ਹਨ। ਕਦੇ ਇਕ ਅੱਧ ਵਾਰੀ ਵੀ ਦੁਰਗਾ ਨਾਲ ਸਬੰਧਤ ਕਿਸੇ ਕਿਸਮ ਦਾ ਜ਼ਿਕਰ ਨਹੀਂ ਕੀਤਾ। ਜੇ ਉਹ ਦੇਵੀ ਦੇ ਭਗਤ ਸਨ ਤਾਂ ਸਿੱਖਾਂ ਨੂੰ ਉਸ ਸਬੰਧੀ ਦੱਸਣ ਦਾ ਕੀ ਹਰਜ਼ ਸੀ ?

ਹੁਣ ਕੁਝ ਉਦਾਰਨਾਂ ਜੋ ਗੁਰੂ ਗ੍ਰੰਥ ਸਾਹਿਬ ਵਿਚੋਂ ਗਿਆਨੀ ਦਿੱਤ ਸਿੰਘ ਜੀ ਨੇ ਲਈਆਂ ਹਨ ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ:

**ਗਉੜੀ ਮ: ੧**
**"ਮਾਇਆ ਮੋਹੇ ਸਭ ਦੇਵੀ ਦੇਵਾ।**
**ਕਾਲ ਨ ਛਾਡੈ ਬਿਨ ਗੁਰ ਕੀ ਸੇਵਾ॥ "**

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਸਾਰੇ ਦੇਵੀ ਅਤੇ ਦੇਵਤੇ ਅਗਯਾਨ ਦੇ ਅਧੀਨ ਕੀਤੇ ਹੋਏ ਹਨ। ਇਸ ਵਾਸਤੇ ਇਨ੍ਹਾਂ ਦੇ ਅਰਾਧਨ ਕਰਨੇ ਵਾਲੇ ਪੁਰਖਾਂ ਨੂੰ ਕਾਲ ਨਹੀਂ ਛੱਡੇਗਾ ਤਾਂ ਤੇ ਜੋ ਪੁਰਖ ਕਾਲ ਤੇ ਬਚਨਾ ਚਾਹੁੰਦਾ ਹੈ ਸੋ ਗੁਰੂ ਅਰਥਾਤ ਮਹਾਨ ਪਰਮਾਤਮਾਂ ਦਾ ਅਰਾਧਨ ਕਰੇ॥

**ਗਉੜੀ ਮ: ੫**
**"ਭਰਮੇ ਸੁਰ ਨਰ ਦੇਵੀ ਦੇਵਾ।**
**ਭਰਮੇ ਸਿਧ ਸਾਧਕ ਬਰਹਮੇਵਾ॥**

ਅਰਥਾਤ ਦੇਵਤੇ ਮਨੁੱਖ ਦੇਵੀ ਸਮੇਤ ਸਭ ਪਰਮਾਤਮਾਂ ਤੇ ਭੁੱਲੇ ਹੋਏ ਹਨ ਇਸੀ ਤਰ੍ਹਾਂ ਜੋ ਅਪਨੇ ਆਪ ਨੂੰ ਸਿੱਧ ਯਾ ਸਾਧਕ ਕਹਾਉਂਦੇ ਹਨ ਅਰ ਵੇਦਾਂ ਦੇ ਗਯਾਤਾ ਬ੍ਰਹਮਾਂ ਆਦਿਕ ਹਨ ਸੋ ਅਗਯਾਨ ਚੱਕਰ ਦੇ ਵਿੱਚ ਆਏ ਹੋਏ ਕਈ ਪ੍ਰਕਾਰ ਦੇ ਦੁਖ ਸੁਖ ਵਿੱਚ ਭਰਮਨ ਕਰਦੇ ਹਨ।

**ਸੋਰਠਿ ਮ: ੨**

"ਦੇਵੀ ਦੇਵਾ ਪੂਜੀਐ ਭਾਈ ਕਿਆ ਮਾਂਗਉ ਕਿਆ ਦੇ ਇ।
ਪਾਹੁਣ ਨੀਰ ਪਖਾਲੀਐ ਭਾਈ ਕਲ ਮਹਿ ਡੂਬਹਿ ਤੇਹਿ॥

ਇਸ ਦਾ ਭਾਵ ਇਹ ਹੈ ਕਿ ਲੋਗ ਜਿਨ੍ਹਾਂ ਦੇਵੀ ਅਤੇ ਦੇਵਤਿਆਂ ਦਾ ਅਰਾਧਨ ਯਾ ਪੂਜਨ ਕਰਕੇ ਵਰ ਮੰਗਦੇ ਹਨ ਸੋ ਕੁਛ ਭੀ ਨਹੀਂ ਦੇ ਸਕਦੇ ਜਿਸ ਤੇ ਉਨ੍ਹਾਂ ਦੀ ਉਪਾਸਨਾ ਯਾ ਪੂਜਾ ਕਰਨੇ ਵਾਲਾ ਪੁਰਖ ਸੱਖਣਾ ਰਹਿ ਜਾਂਦਾ ਹੈ ਕਿਉਂਕਿ ਜੋ ਲੋਗ ਪੱਥਰ ਆਦਿਕਾਂ ਨੂੰ ਪਰਮੇਸ਼੍ਵਰ ਜਾਨ ਕੇ ਇਸ਼ਨਾਨ ਕਰਾਕੇ ਸੰਸਾਰ ਸਾਗਰ ਤੇ ਤਰਨ ਦੀ ਕਾਮਨਾਂ ਰੱਖਦੇ ਹਨ। ਸੋ ਜੇ ਓਹ ਪੱਥਰ ਆਪ ਹੀ ਪਾਣੀ ਵਿੱਚ ਡੁੱਬ ਜਾਂਦਾ ਹੈ ਅਰਥਾਤ ਤਰ ਨਹੀਂ ਸਕਦਾ ਫਿਰ ਉਹ ਦੂਸਰੇ ਨੂੰ ਕਿਸ ਤਰ੍ਹਾਂ ਤਾਰ ਸਕੇਗਾ। ਇਸ ਤਰ੍ਹਾਂ ਜੋ ਦੇਵੀ ਦੇਵਤੇ ਆਪ ਹੀ ਸੰਸਾਰ ਦੇ ਮੋਹ ਚੱਕਰ ਵਿੱਚ ਪਏ ਹੋਏ ਭਰਮ ਰਹੇ ਹਨ ਸੋ ਦੂਸਰੇ ਨੂੰ ਕਿਆ ਦੇ ਸਕਦੇ ਹਨ।

**ਸੋਦਰ ਰਾਗ ਆਸਾ ਮ: ੧॥**

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ॥ਗਾਵੈ ਰਾਜਾ ਧਰਮੁ ਦੁਆਰੇ ॥ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥**

ਇਸ ਸ਼ਬਦ ਵਿੱਚ ਭੀ ਗੁਰੂ ਜੀ ਨੇ ਇਹੋ ਪ੍ਰਗਟ ਕੀਤਾ ਹੈ ਕਿ ਸ਼ਿਵ ਬ੍ਰਹਮਾਂ ਅਤੇ ਦੇਵੀ ਆਦਿਕ ਜੀਵ ਉਸ ਪਰਮਾਤਮਾਂ ਦੇ ਦਰਵਾਜ਼ੇ ਪਰ ਭੱਟਾਂ ਦੀ ਤਰ੍ਹਾਂ ਯਸ਼ ਗਾਇਨ ਕਰਨੇ ਵਾਲੇ ਹਨ, ਅਰਥਾਤ ਇਨ੍ਹਾਂ ਵਿੱਚ ਜੋ ਗੁਣ ਹਨ ਸੋ ਪਰਮਾਤਮਾਂ ਹੀ ਯਸ਼ ਦੇ ਉਦਬੋਧਕ ਹਨ, ਨਹੀਂ ਇਨ੍ਹਾਂ ਦਾ ਸੁਤੰਤਰ ਕੋਈ ਗੁਣ ਨਹੀਂ ਹੈ।

**ਆਸਾ ਮ: ੪**

**ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ। ਤੁਧ ਬਿਨ**

ਦੂਜਾ ਅਵਰੁ ਨ ਕੋਇ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ॥ ਜਨ ਨਾਨਕ ਗੁਰਮੁਖ ਪ੍ਰਗਟ ਹੋਇ॥

**ਮਾਝ ਮ: ੫**

**ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ॥ ਤੂੰ ਮੇਰਾ ਬੰਧਪ ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇ ਹਾ ਕਾੜਾ ਜੀਉ॥**

**ਆਸਾ ਮ: ੧**

**ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ। ਨਾਨਕ ਕਾ ਪਾਤਿਸ਼ਾਹੁ ਦਿਸੈ ਜਾਹਰਾ॥**

**ਆਸਾ ਮ: ੫**

**ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ। ਝੂਠਾ ਲਾਹਿ ਮਾਨੁ ਤਨੁ ਅਰਪਿ ਧਰਿ॥**

**ਸੋਰਠਿ ਮ: ੧**

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣ ਨ ਜਾਈ॥ ਤਿਰਸਨਾ ਰਾਚਿ ਨ ਪਰ ਘਰ ਜਾਵਾ ਤਰਿਸ਼ਨਾ ਨਾਮ ਬੁਝਾਈ॥**

**ਰਾਗ ਗੂਜਰੀ ਸਲੋਕ ਮ: ੩**

**ਸਦਾ ਸਦਾ ਸੋ ਸੇਵੀਐ ਜੋ ਸਭਿ ਮਹਿ ਰਹਿਆ ਸਮਾਇ॥ ਅਵਰੁ ਦੂਜਾ ਕਿਉ ਸੇਵੀਐ ਜੰਮੈ ਤੇ ਮਰ ਜਾਇ॥**

**ਗਉੜੀ ਅਸਟਪਦੀ ਮ: ੧**

**ਗੁਰ ਕਹਿਆ ਅਵਰੁ ਨਹੀ ਦੂਜਾ॥ ਕਹੁ ਦੇਖਿ ਕਰਉ ਅਨੁ ਪੂਜਾ॥**

**ਮਾਰੂ ਸੋਹਲੇ ਮ: ੩**

ਹਰਿ ਨਾਮ ਚੇਤਾ ਅਵਰਨ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥ ਪੁਨ:

ਏਕੋ ਸੇਵੀ ਸਦਾ ਥਿਰੁ ਸਾਚਾ॥ ਦੂਜੇ ਲਾਗਾ ਸਭਿ ਜਗ ਕਾਚਾ॥

**ਰਾਗ ਗਉੜੀ ਬੈਰਾਗਨਿ ਕਬੀਰ ਜੀ**

"ਦੇਵੀ ਦੇਵਾ ਪੂਜਹਿ ਡੋਲਹਿ ਪਾਰ ਬ੍ਰਹਮੁ ਨਹੀਂ ਜਾਨਾ।
ਕਹਤ ਕਬੀਰੁ ਅਕੁਲ ਨਹੀਂ ਚੇਤਿਆ ਬਿਖਿਆ ਸਿਉ ਲਪਟਾਨਾ॥"

ਇਸ ਦਾ ਭਾਵ ਇਹ ਹੈ ਕਿ ਜੋ ਲੋਗ ਦੇਵੀ ਯਾ ਦੇਵਤਿਆਂ ਦਾ ਪੂਜਨ ਕਰਦੇ ਹਨ ਸੋ ਭਟਕਦੇ ਫਿਰਦੇ ਹਨ, ਪੁਨ:

**"ਮਾਟੀ ਕੇ ਕਰ ਦੇਵੀ ਤਿਸ ਆਗੈ ਜੀਉ ਦੇਹੀ॥
ਐਸੇ ਪਿਤ੍ਰ ਤੁਮ੍ਾਰੇ ਕਹੀ
ਅਹਿ ਆਪਨ ਕਹਿਆ ਨ ਲੇਹੀ॥"**

ਅਰਥਾਤ ਹੇ ਸੰਸਾਰ ਦੇ ਆਗਿਆਨੀ ਜੀਵੋ ਤੁਸੀਂ ਜੋ ਮਿੱਟੀ ਦੇ ਦੇਵੀ ਦੇਵਤੇ ਬਨਾਕੇ ਪੂਜਦੇ ਹੋ ਅਰ ਓਨ੍ਹਾਂ ਦੇ ਅੱਗੇ ਬਲੀਦਾਨ ਦੇਂਦੇ ਹੋ ਸੋ ਭੁੱਲ ਕਰਦੇ ਹੋ ਕਿਉਂਕਿ ਉਸ ਅਕਾਲ ਪੁਰਖ ਦੇ ਅਰਾਧਨ ਨੂੰ ਤਯਾਗ ਕੇ ਤੁਸੀਂ ਐਸੇ ਅਪਨੇ ਪਿਤਰਾਂ ਆਦਿਕ ਦੀ ਭੇਟਾ ਕਰਦੇ ਹੋ ਜੋ ਆਪ ਕੁਛ ਭੀ ਮੰਗ ਨਹੀਂ ਕਰਦੇ, ਜਿਸ ਦਾ ਭਾਵ ਇਹ ਹੈ ਕਿ ਦੇਵੀ ਦੇਵਤਿਆਂ ਦੇ ਮੰਤਰਾਂ ਪਰ ਉਨ੍ਹਾਂ ਦੀ ਮੂਰਤੀਆਂ ਸਾਮ੍ਹਨੇ ਜੋ ਬਲੀਦਾਨ ਦੇਨਾ ਹੈ ਸੋ ਇੱਕ ਭਰਮ ਦਾ ਨਿਸ਼ਾਨ ਹੈ॥

**ਜਪੁਜੀ ਸਾਹਿਬ (ਪਉੜੀ - 35)**

**ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥ ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥ ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥ ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥ ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥ ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਅੱਛੀ ਤਰ੍ਹਾਂ ਨਾਲ ਸਿੱਧ ਹੁੰਦਾ ਹੈ ਕਿ ਜੋ ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਦੀ ਉਪਾਸਨਾਂ ਯਾ ਪੂਜਾ ਕਰਨੀ ਮਹਾਂ ਅਯੋਗ ਹੈ, ਇਸ ਤੇ ਅੱਗੇ ਜਦ ਦਸਮੇਂ ਗੁਰੂ ਜੀ ਮਹਾਰਾਜ ਨੇ ਅੰਤ ਦੇ ਸਮਯ ਪਰ ਭੀ ਖਾਲਸਾ ਨੂੰ ਗੁਰੂ ਗ੍ਰੰਥ ਸਾਹਿਬ ਦਾ ਪੱਲਾ ਪਕੜਾਇਆ ਅਰ ਇਸੇ ਨੂੰ ਗੁਰੂ ਮੰਨਨ ਦੀ ਆਗਿਆ ਦਿੱਤੀ। ਫਿਰ ਕਿਸ ਤਰ੍ਹਾਂ ਹੋ ਸਕਦਾ ਹੈ ਜੋ ਕਲਗੀਧਰ ਜੀ ਨੇ ਆਪ ਆਦਿ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਨੂੰ ਤੋੜਕੇ ਕਿਸੇ ਹੋਰ ਦਾ ਪੂਜਨ ਕੀਤਾ ਹੋਵੇ, ਇਸ ਵਾਸਤੇ ਖਾਲਸਾ ਨੂੰ ਗੁਰੂ ਮਹਾਰਾਜ ਪਰ ਕਦੇ ਭੀ ਅਜੇਹਾ ਅਛੇਪ ਲਗਾਉਨਾ ਜੋਗ ਨਹੀਂ ਹੈ॥

ਇਸੇ ਤਰ੍ਹਾਂ ਕੁਝ ਹੋਰ ਉਦਾਰਣਾਂ ਜੋ ਦੁਰਗਾ ਪ੍ਰਬੋਧ

ਵਿਚੋਂ ਮਿਲਦੀਆਂ ਹਨ:

ਮੁਨਸ਼ੀ ਗੁਲਾਮ ਮੁਹੱਈਯੁਦੀਨ ਅਪਨੀ ਤਾਰੀਖ ਵਿੱਚ ਲਿਖਦਾ ਹੈ ਕਿ ਦਸਮ ਗੁਰੂ ਜੀ ਮਹਾਰਾਜ ਨੇ ਜਦ ਅਪਨਾ ਤੀਸਰਾ ਖਾਲਸਾ ਪੰਥ ਸਾਜਨਾ ਚਾਹਿਯਾ ਤਦ ਦਾ ਹਾਲ ਉਸ ਵਕਤ ਦੇ ਉਸ ਵਕੀਲ ਯਾ ਗੁਪਤ ਸਮਾਚਾਰਕ ਅਰਥਾਤ ਖੁਫੀਆ ਰਿਪੋਰਟਰ ਨੇ ਪਾਤਸ਼ਾਹ ਪਾਸ ਦਿੱਲੀ ਵਿੱਚ ਇਸ ਤਰ੍ਹਾਂ ਲਿਖਕੇ ਭੇਜਿਆ ਸਾ, ਅਰ ਦੱਸਯਾ ਕਿ ਅੱਜ ਦਸਮੇ ਗੁਰੂ ਨੇ ਸਾਰੀ ਸੰਗਤ ਰਾਜੇ ਅਤੇ ਪਹਾੜੀ ਰਾਣਿਆਂ ਸਮੇਤ ਕੱਠੀ ਕਰਕੇ ਇਸ ਤਰ੍ਹਾਂ ਦਾ ਹੁਕਮ ਦਿੱਤਾ ਹੈ:

ਕਿ ਜੇਕਰ ਇਸ ਮੁਲਕ ਦੇ ਲੋਗ ਸਾਰੇ ਇੱਕ ਧਰਮ ਵਾਲੇ ਹੋ ਜਾਣ ਅਰ ਦਵੈਤ ਅਪਨੇ ਵਿਚੋਂ ਉਠਾ ਦੇਨ, ਚਾਰੇ ਬਰਨ ਹਿੰਦੂਆਂ ਦੇ ਜੈਸਾ ਬ੍ਰਾਹਮਣ, ਛੱਤ੍ਰੀ, ਸ਼ੂਦ੍ਰ ਅਤੇ ਵੈਸ਼ ਜਿਨ੍ਹਾਂ ਦਾ ਜੁਦਾ-ਜੁਦਾ ਧਰਮ ਸ਼ਾਸ਼ਤ੍ਰ ਮੁਕਰਰ ਹੈ, ਉਹ ਸਭ ਉਨ੍ਹਾਂ ਨੂੰ ਛੱਡਕੇ ਇਕ ਪ੍ਰੇਮ ਦਾ ਰਸਤਾ ਅੰਗੀਕਾਰ ਕਰਨ ਅਤੇ ਆਪਸ ਵਿੱਚ ਭਾਈ ਹੋ ਜਾਨ ਅਰ ਇੱਕ ਆਦਮੀ ਅਪਨੇ ਤਾਈਂ ਦੂਜੇ ਤੇ ਵੱਡਾ ਖਿਆਲ ਨਾ ਕਰੇ, ਅਰ ਇਸ ਅਮਲ ਨੂੰ ਉਠਾਕੇ ਗੰਗਾ ਆਦਿਕ ਤੀਰਥ ਜਿਨ੍ਹਾਂ ਦਾ ਵੇਦ ਸ਼ਾਸਤ੍ਰ ਵਿੱਚ ਵੱਡਾ ਅਦਬ ਹੈ ਦਿਲ ਤੇ ਦੂਰ ਕਰਨ, ਅਤੇ ਸਵਾਇ ਗੁਰੂ ਨਾਨਕ ਅਰ ਦੂਸਰੇ ਗੁਰੂਆਂ ਦੇ ਕਿਸੇ ਅਵਤਾਰ ਜੈਸਾ ਕਿ ਰਾਮ, ਕ੍ਰਿਸ਼ਨ ਅਤੇ ਬ੍ਰਹਮਾਂ ਅਰ ਦੇਵੀ ਆਦਿਕ ਨੂੰ ਨਾ ਮੰਨਨ ਅਤੇ ਮੇਰੀ ਪਾਹੁਲ ਲੈ ਕੇ ਚਾਰੇ ਬਰਨਾਂ ਦੇ ਆਦਮੀ ਇੱਕ ਬਰਤਨ ਵਿੱਚ ਭੋਜਨ ਛੱਕਨ, ਅਰ ਇੱਕ ਦੂਜੇ ਤੇ ਨਫਰਤ ਨ ਕਰਨ॥

ਜਦ ਅਜੇਹੇ ਬਹੁਤ ਸਾਰੇ ਬਚਨ ਕਹੇ ਜਦ ਸਿੱਖਾਂ ਨੇ ਸੁਨੇ ਤਦ ਬਹੁਤ ਸਾਰੇ ਬ੍ਰਾਹਮਨ ਅਤੇ ਛੱਤ੍ਰੀ ਉਠ ਖੜੇ ਹੋਏ ਅਰ ਆਖਨ ਲੱਗੇ ਕਿ ਅਸੀਂ ਗੁਰੂ ਨਾਨਕ ਅਰ ਦੂਸਰੇ ਗੁਰੂਆਂ ਦੇ ਧਰਮ ਦੇ ਕਾਇਲ ਹਾਂ ਅਤੇ ਜੋ ਮਜ਼ਹਬ ਵੇਦ ਸ਼ਾਸ਼ਤ੍ਰ ਤੇ ਉਲਟ ਹੈ ਉਸ ਨੂੰ ਹਰਗਿਜ਼ ਨਹੀਂ ਮੰਨੇਗੇ, ਅਰ ਉਸ ਪੁਰਾਣੇ ਧਰਮ ਨੂੰ ਜੋ ਵੱਡਿਆਂ ਦੇ ਵੇਲੇ ਥੋਂ ਚਲਿਆ ਆਉਂਦਾ ਹੈ, ਇੱਕ ਬਾਲਕ ਦੇ ਆਖੇ ਨਹੀਂ ਛੱਡੇਂਗੇ।

ਭਾਵੇਂ ਬਹੁਤ ਆਦਮੀ ਇਨਕਾਰੀ ਹੋ ਗਏ ਪ੍ਰੰਤੂ ਫਿਰ ਭੀ ਬੀਹ ਹਜ਼ਾਰ ਆਦਮੀਆਂ ਨੇ ਖੜੇ ਹੋਕੇ ਆਖਿਆ ਕਿ ਅਸੀਂ ਗੁਰੂ ਦੀ ਆਗਿਆ ਪਰ ਖੁਸ਼ੀ ਹਾਂ, ਜਿਸ ਤੇ ਉਹ ਸਰਧਾਲੂ ਹੋ ਗਏ।

ਇਹ ਦੂਸਰੇ ਮਜ਼ਹਬ ਵਾਲੇ ਦੀ ਗੁਵਾਹੀ ਸਾਨੂੰ ਅੱਛੀ ਤਰ੍ਹਾਂ ਦੱਸਦੀ ਹੈ ਕਿ ਅੰਮ੍ਰਿਤ ਛਕਾਉਨ ਅਤੇ ਪੰਥ ਸਾਜਨੇ ਦੇ ਸਮਯ ਪਰ ਕਲਗੀਧਰ ਜੀ ਮਹਾਰਾਜ ਨੇ ਉਸ ਸਮਯ ਬੇਸ਼ੁਮਾਰ ਆਦਮੀਆਂ ਵਿੱਚ ਕਿਸ ਤਰ੍ਹਾਂ ਵਡੇ ਜ਼ੋਰ ਨਾਲ ਹੁਕਮ ਸੁਨਾਇਆ ਸਾ, ਜਿਸ ਵਿੱਚ ਅੱਛੀ ਤਰ੍ਹਾਂ ਪ੍ਰਗਟ ਕਰ ਦਿੱਤਾ ਸਾ ਕਿ ਤੁਸੀਂ ਹਿੰਦੂ ਧਰਮ ਨੂੰ ਉਸ ਦੇ ਵੇਦ ਸ਼ਾਸ਼ਤ੍ਰਾਂ ਸਮੇਤ ਇਕੋ ਵੇਰ ਛੱਡ ਦੇਵੇ, ਅਰ ਚਾਰੇ ਬਰਨਾਂ ਦਾ ਰਸਤਾ ਮੇਟ ਕੇ ਇਕੋ ਜੇਹੇ ਭਾਈ ਬਨਕੇ, ਇਕ ਥਾਲ ਵਿੱਚ ਭੋਜਨ ਛਕੋ॥

ਇਸੇ ਤਰ੍ਹਾਂ ਰਾਮ, ਕ੍ਰਿਸ਼ਨ ਅਤੇ ਦੇਵੀ ਆਦਿਕ ਕਾ ਮੰਨਨਾ ਛੱਡਕੇ ਕੇਵਲ ਗੁਰੂਆਂ ਪਰ ਭਰੋਸਾ ਰੱਖੋ॥

ਇਸ ਵਾਸਤੇ ਸਾਫ ਪਾਇਆ ਜਾਂਦਾ ਕਿ ਜੇ ਗੁਰੂ ਜੀ ਮਹਾਰਾਜ ਦੇਵੀ ਦਾ ਪੂਜਨ ਕਰਦੇ ਅਰ ਉਸ ਤੇ ਵਰ ਮੰਗਦੇ ਤਾਂ ਜ਼ਰੂਰੀ ਸਾ ਕਿ ਆਖਦੈ ਜੋ ਤੁਸੀਂ ਦੇਵੀ ਦਾ ਪੂਜਨ ਕਰਨਾ, ਪ੍ਰੰਤੂ ਦੂਸਰੇ ਮਜ਼ਹਬ ਵਾਲੇ ਦੀ ਤਾਰੀਖ ਇਸ ਬਾਤ ਦੀ ਬਿਨ੍ਹਾਂ ਕਿਸੇ ਪੱਖਪਾਤ ਦੇ ਗੁਵਾਹੀ ਦੇਂਦੀ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਦੇਵੀ ਦੇ ਪੂਜਨ ਹਟਾਇਆ ਸਾ॥

## ਭਾਈ ਗੁਰਦਾਸ ਜੀ ਦੀ ਬਾਣੀ

ਭਾਈ ਗੁਰਦਾਸ ਜੀ ਦੀ ਬਾਣੀ ਨੂੰ ਖਾਲਸਾ ਪੰਥ ਦੇ ਪ੍ਰੇਮੀ ਗੁਰਬਾਣੀ ਤੇ ਦੂਜੇ ਦਰਜੇ ਪਰ ਜਾਨਦੇ ਹਨ ਅਰ ਸਾਥ ਹੀ ਇਹ ਭੀ ਆਖਦੇ ਹਨ ਕਿ ਗੁਰੂ ਦਾ ਹੁਕਮ ਹੈ ਜੋ ਭਾਈ ਗੁਰਦਾਸ ਜੀ ਦੀ ਬਾਣੀ ਸਿੱਖ ਸ਼ਰਧਾ ਨਾਲ ਪੜ੍ਹਨ, ਇਸ ਵਾਸਤੇ ਭਾਈ ਗੁਰਦਾਸ ਜੀ ਦੇ ਕਥਨਾਨੁਸਾਰ ਸਾਬਤ ਹੁੰਦਾ ਹੈ ਜੋ ਸਿੱਖਾਂ ਨੂੰ ਕੋਈ ਦੇਵੀ ਦੇਵਤਾ ਨਹੀਂ ਪੁਜਨਾਂ ਚਾਹੀਦਾ, ਅਰ ਜੋ ਪੂਜਦੇ ਹਨ ਸੋ ਸਿਦਕੀ ਸਿੱਖ ਨਹੀਂ ਹਨ॥

ਯਥਾ: ਵਾਰ ੨੧ ਪਉੜੀ ੧੫

**"ਤੀਰਥ ਲਖ ਕਰੋੜ ਪੁਰਬੀ ਨਾਵਣਾ। ਦੇਵੀ ਦੇਵ ਸਥਾਨ ਸੇਵ ਕਰਾਵਣਾ॥ ਜਪ ਤਪ ਸੰਜਮ ਲਖ ਸਾਥ ਸਿਧਾਵਣਾ। ਹੋਮ ਜਗ ਨਈ ਵੇਦ ਭੋਗ ਲਗਾਵਣਾ॥ ਵਰਤ ਨੇਮ ਲਖ ਦਾਨ ਕਰਮ ਕਮਾਵਣਾ। ਲਉ ਬਾਲੀ ਦਰਗਾਹ ਪਖੰਡ ਨ ਜਾਵਣਾ॥"**

ਇਸ ਪਉੜੀ ਵਿੱਚ ਭਾਈ ਸਾਹਿਬ ਜੀ ਨੇ ਪ੍ਰਗਟ ਕਰ ਦਿੱਤਾ ਹੈ ਕਿ ਤੀਰਥਾਂ ਪਰ ਜਾਕੇ ਪੁਰਬੀ ਦੇ ਸਮਾਂ ਪਰ ਕਰੋੜਾਂ ਇਸ਼ਨਾਨ ਕਰਨੇ ਅਰ ਦੇਵੀ ਦੇਵਤਿਆਂ ਦੇ ਸਥਾਨਾਂ ਪਰ ਜਾਕੇ ਉਨ੍ਹਾਂ ਦੀ ਸੇਵਾ ਅਰਥਾਤ ਪੂਜਾ ਕਰਨੀ, ਹੋਰ ਜਪ ਤਪ ਸੰਜਮ ਆਦਿਕ ਦੇ ਕਰਨੇ ਉਸ ਅਕਾਲ ਪੁਰਖ ਦੀ ਦਰਗਾਹ

ਵਿੱਚ ਅਜੇਹੇ ਪਖੰਡ ਕਰਨ ਵਾਲਾ ਠੌਰ ਨਹੀਂ ਪਾਉਂਦਾ॥

ਜਦ ਭਾਈ ਗੁਰਦਾਸ ਜੀ ਜੋ ਗੁਰੂ ਦੇ ਪੂਰੇ-ਪੂਰੇ ਸਿੱਖ ਸਨ ਓਹ ਦੇਵੀ ਦੇ ਸਥਾਨ ਪਰ ਜਾਕੇ ਪੂਜਨੇ ਅਰ ਹਵਨ ਆਦਿਕ ਦੇ ਕਰਨ ਨੂੰ ਪਖੰਡ ਆਖਦੇ ਹਨ, ਤਦ ਖੁਦ ਗੁਰੂ ਜੀ ਮਹਾਰਾਜ ਕਦ ਇਸ ਪਖੰਡ ਨੂੰ ਨੈਨਾ ਦੇਵੀ ਜਾਕੇ ਕਰ ਸਕਦੇ ਸਨ, ਇਸ ਕੈਮੁੱਤਕ ਨਯਾਇ ਦੁਵਾਰੇ ਸਾਬਤ ਹੁੰਦਾ ਹੈ ਕਿ ਜੋ ਸਿੱਖਾਂ ਦੇ ਇਹ ਨਿਸਚੇ ਸਨ ਜੋ ਦੇਵੀ ਦਾ ਪੂਜਨਾ ਪਖੰਡ ਜਾਨਦੇ ਸਨ, ਫਿਰ ਗੁਰੂ ਕਿਸ ਤਰ੍ਹਾਂ ਇਨ੍ਹਾਂ ਪਖੰਡਾਂ ਪਰ ਨਿਸਚਾ ਕਰਦੇ॥

ਇਸ ਉਪਰੰਤ ਦੁਰਗਾ ਪ੍ਰਬੋਧ ਵਿੱਚ ਇਹ ਵੀ ਖੁਲਾਸਾ ਵਿਸਥਾਰ ਵਿੱਚ ਕੀਤਾ ਗਿਆ ਹੈ ਕਿ ਭਾਰਤ ਵਿੱਚ ਮੁਸਲਮਾਨਾਂ ਦੇ ਆਉਣ ਤੋਂ ਪਹਿਲਾ ਮਰਹੱਟੇ ਤੇ ਰਾਜਪੂਤਾਨੇ ਦੱਖਣ ਵਲ ਰਾਜ ਕਰਦੇ ਸਨ ਤੇ ਰਾਜਪੂਤ ਉਤਰੀ ਪੂਰਬੀ ਪਹਾੜਾਂ ਤੱਕ ਰਾਜ ਕਰਦੇ ਸਨ। ਮਰਹੱਟੇ ਬਹੁਤ ਹੀ ਬਹਾਦਰ ਸਨ ਜੋ ਕਿ ਰਾਜਪੂਤਾਂ 'ਤੇ ਹਮੇਸ਼ਾ ਹਮਲੇ ਕਰਦੇ ਰਹਿੰਦੇ ਸਨ। ਜਿਸ ਕਰਕੇ ਰਾਜਪੂਤ ਰਾਜੇ ਉਤਰੀ ਪਹਾੜਾਂ ਵਿੱਚ ਆ ਵਸੇ ਸਨ। ਮਰਹੱਟੇ ਫਿਰ ਵੀ ਉਨ੍ਹਾਂ ਦੀਆਂ ਖੂਬਸੂਰਤ ਨੌਜੁਆਨ ਲੜਕੀਆਂ ਨੂੰ ਜੋਰੋ-ਜ਼ਬਰੀ ਚੁੱਕ ਕੇ ਲੈ ਜਾਂਦੇ ਸਨ। ਪ੍ਰੰਤੂ ਇਨ੍ਹਾਂ ਲੜਕੀਆਂ ਨੇ ਮਰਹੱਟਿਆਂ ਨੂੰ ਚੈਲਿੰਜ ਕਰ ਦਿੱਤਾ ਸੀ ਕਿ ਜੇ ਤੁਸੀਂ ਲੜਾਈ ਕਰਕੇ ਸਾਨੂੰ ਜਿੱਤ ਸਕਦੇ ਹੋ ਤਾਂ ਅਸੀਂ ਤੁਹਾਡੇ ਨਾਲ ਵਿਆਹ ਕਰ ਸਕਦੀਆਂ ਹਾਂ। ਇਸ ਤਰ੍ਹਾਂ ਉਹ ਰਾਜਪੂਤ ਲੜਕੀਆਂ ਬਹਾਦਰੀ ਨਾਲ ਲੜਦੀਆਂ ਤੇ ਮਰਹੱਟਿਆਂ ਨੂੰ ਮਾਤ ਦੇ ਦੇਂਦੀਆਂ ਸਨ ਕਿਉਂਕਿ ਮਰਹੱਟੇ ਪਹਾੜੀ ਇਲਾਕਿਆਂ ਦੇ ਪੂਰੀ ਤਰ੍ਹਾਂ ਵਾਕਫ ਨਹੀਂ ਹੁੰਦੇ ਸਨ। ਸੋ ਲੜਕੀਆਂ ਦੇ ਮਾਤਾ-ਪਿਤਾ ਆਦਿ ਉਨ੍ਹਾਂ ਦੀ ਤਾਰੀਫ ਦੇਵੀ, ਦੇਵੀ ਕਹਿ ਕੇ ਕਰਦੇ ਸਨ। ਜੋ ਜੰਗ ਵਿੱਚ ਸ਼ਹੀਦ ਹੋ ਜਾਂਦੀਆਂ ਸਨ, ਉਨ੍ਹਾਂ ਦੀ ਯਾਦ ਬਣਾ ਦਿੱਤੀ ਜਾਂਦੀ ਸੀ ਤੇ ਦੇਵੀ ਦੇ ਤੌਰ ਤੇ ਹੌਲੀ ਹੌਲੀ ਪੂਜਾ ਸ਼ੁਰੂ ਹੋ ਗਈ। ਇਹ ਵੀ ਖੁਲਾਸਾ ਕੀਤਾ ਕਿ ਪਹਾੜਾਂ ਵਾਲੀਆਂ ਦੇਵੀਆਂ ਸੁੰਦਰ ਹਨ ਪਰ ਕਲਕੱਤੇ ਵਾਲੇ ਪਾਸੇ ਮੌਸਮ ਦੇ ਮੁਤਾਬਿਕ ਕਾਲੇ ਰੰਗ ਦੀਆਂ ਹਨ। ਇਸ ਤਰ੍ਹਾਂ ਗਿਆਨੀ ਜੀ ਨੇ ਦਸਿਆ ਕਿ ਗੁਰੂ ਜੀ ਨੇ ਬ੍ਰਾਹਮਣਾਂ ਦੇ ਪਾਖੰਡਾਂ ਦੇ ਭਰਮ ਜਾਲ ਤੋੜਨ ਲਈ ਉਨ੍ਹਾਂ ਨੂੰ ਆਪਣੀ ਕਸਵੱਟੀ 'ਤੇ ਪਰਖਿਆ ਜਿਵੇਂ ਕਿ ਉਹ ਦਸਦੇ ਹਨ:

**ਦੋਹਿਰਾ**

***ਨਾ ਦੇਵੀ ਨਾ ਦੇਵਤਾ ਨਾ ਬ੍ਰਾਹਮਨ ਨ ਯੱਗ॥***

***ਦੇਖ ਗੁਰੂ ਦੇ ਤੇਜ ਕੋ ਸਭ ਹੋ ਗਏ ਅਲੱਗ॥***

ਭਾਵ-ਇਸ ਸਾਰੇ ਪ੍ਰਸੰਗ ਤੇ ਇਹ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਨੂੰ ਜੋ ਕੁਛ ਕਰਨਾ ਪਿਆ ਸੋ ਬ੍ਰਾਹਮਨਾਂ ਦੇ ਪਾਖੰਡ ਜਾਲ ਦੇ ਤੋੜਨੇ ਪਿੱਛੇ ਕਰਨਾ ਪਿਆ, ਅਰ ਗੁਰੂ ਜੀ ਨੇ ਇਹ ਅੱਛੀ ਤਰ੍ਹਾਂ ਵਿਚਾਰ ਲੀਤਾ ਸੀ ਕਿ ਦੁਰਜਨ ਤੋਖ ਨਯਾਯ ਦ੍ਵਾਰਾ ਇਨ੍ਹਾਂ ਨੂੰ ਝੂਠੇ ਕਰਕੇ ਤਯਾਗਨਾ ਚਾਹੀਦਾ ਹੈ ਜਿਸ ਪਰ ਇਨ੍ਹਾਂ ਦਾ ਕੋਈ ਉਜ਼ਰ ਬਾਕੀ ਨਾ ਰਹਿ ਜਾਏ॥

ਏਸੇ ਵਾਸਤੇ ਪਹਲੇ ਜੱਗ ਅਰੰਭ ਕੇ ਲੋਭ ਵਿੱਚ ਉਨ੍ਹਾਂ ਦੀ ਪ੍ਰੀਛਾ ਕੀਤੀ ਜਿਸ ਪਰ ਸਭ ਸੰਗਤ ਨੂੰ ਦਿਖਾ ਦਿੱਤਾ ਕਿ ਇਹ ਲੋਗ ਇਸ ਪ੍ਰਕਾਰ ਦੇ ਲਾਲਚੀ ਹੁੰਦੇ ਹਨ ਅਰ ਫਿਰ ਉਨ੍ਹਾਂ ਨੂੰ ਧੱਕੇ ਦੇਕੇ ਘਰੋ ਬਾਹਰ ਕਰ ਦਿੱਤਾ। ਦੂਸਰੇ ਜੋ ਚੌਦਾਂ ਰਹੇ ਸਨ ਉਨ੍ਹਾਂ ਦੀ ਵਿੱਦਯਾ ਵਿੱਚ ਪ੍ਰੀਛਾ ਕੀਤੀ ਕਿ ਕਿੱਥੋਂ ਤਕ ਜਾਨਦੇ ਹਨ ਪਰੰਤੂ ਭਾਵੇਂ ਉਹ ਖੀਰ ਖਾਣੇ ਵਿੱਚ ਤਾਂ ਪ੍ਰਧਾਨ ਸਨ ਪਰ ਵਿੱਦਯਾ ਤੇ ਬਿਲਕੁਲ ਖਾਲੀ ਸੇ ਜਿਸ ਪਰ ਉਨ੍ਹਾਂ ਨੂੰ ਭੀ ਚੁਪ ਚੁਪਾਤ ਵਿਦਾ ਕਰ ਦਿੱਤਾ ਅਰ ਇਹ ਭੀ ਕਹਾ ਲੀਤਾ ਕਿ ਪੰਜਾਬ ਵਿੱਚ ਕੋਈ ਭੀ ਬ੍ਰਾਹਮਨ ਨਹੀਂ ਹੈ ਜੋ ਪੂਰਨ ਵਿਦ੍ਵਾਨ ਹੋਵੇ॥

ਤੀਸਰਾ ਜਦ ਉਨ੍ਹਾਂ ਬ੍ਰਾਹਮਨਾਂ ਨੇ ਉਜੈਨ ਵਾਲੇ ਦੱਤਾ ਨੰਦ ਦਾ ਨਾਮ ਲੀਤਾ ਅਰ ਉਸ ਦੀ ਵਡਿਆਈ ਕੀਤੀ ਤਦ ਗੁਰੂ ਜੀ ਨੂੰ ਜੇ ਦੇਵੀ ਪ੍ਰਗਟ ਕਰਨ ਦਾ ਪ੍ਰੇਮ ਹੁੰਦਾ ਤਾਂ ਜ਼ਰੂਰ ਉਸ ਪਾਸ ਸਿੱਖ ਸੇਵਕ ਭੇਜਕੇ ਉਸੇ ਵੇਲੇ ਮੰਗਵਾਉਂਦੇ ਕਿੰਤੂ ਗੁਰੂ ਜੀ ਨੇ ਇਸ ਬਾਤ ਦਾ ਕੁਝ ਉੱਤਰ ਭੀ ਨਾ ਦਿੱਤਾ ਸਗੋਂ ਚੁੱਪ ਕਰ ਰਹੇ ਅਰ ਮੇਲੇ ਦੇ ਕਾਰਜ ਵਿੱਚ ਪ੍ਰਵਿਰਤ ਹੋ ਗਏ। ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਅਕਾਲ ਪੁਰਖ ਤੇ ਛੁੱਟ ਕਿਸੇ ਦੇਵੀ ਦੇਵਤੇ ਦੇ ਉਪਾਸਕ ਨਹੀਂ ਸਨ।

ਸੋ 'ਦੋਰਗਾ ਪ੍ਰਬੋਧ' ਰਾਹੀਂ ਗਿਆਨੀ ਦਿੱਤ ਸਿੰਘ ਜੀ ਨੇ ਇਹ ਸਿੱਧ ਕਰਕੇ ਦੱਸ ਦਿੱਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਪੁਜਾਰੀ ਨਹੀਂ ਸਨ।

ਸੋ ਅਜੋਕੇ ਸਿੱਖਾਂ ਨੂੰ ਇਹ ਸਮਝ ਲੈਣਾ ਚਾਹੀਦਾ ਕਿ ਗੁਰੂ ਗੋਬਿੰਦ ਸਿੰਘ ਜੀ ਵਰਗੀ ਮਹਾਨ ਸ਼ਖਸੀਅਤ ਜੋ ਰੱਬੀ ਅਵਤਾਰ ਸੀ, ਕੇਵਲ ਤੇ ਕੇਵਲ ਇਕ ਅਕਾਲ ਪੁਰਖ ਦੀ ਅਰਾਧਨਾ ਕਰਦੇ ਸਨ। ਦੇਵੀ ਦੇ ਪੁਜਾਰੀ ਹੋਣਾ ਤਾਂ ਬਹੁਤ ਦੂਰ ਦੀ ਗੱਲ ਹੈ।

*94652-16530*

----- 0 -----

ਕਿਸ਼ਤ ਨੰ: 10
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗੁਰਪੁਰ ਨਿਵਾਸੀ ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* **ਮੁੱਖ ਸੰਪਾਦਕ**

ਇਸ ਸੰਸਾਰ ਦੇ ਪਰਾਣੀਆਂ ਦੇ ਵਿਸ਼ਵਾਸ ਅਜਿਹੇ ਕੱਚੇ ਹਨ, ਜੋ ਉਨ੍ਹਾਂ ਦੇ ਚਿੱਤਾਂ ਨੂੰ ਸ਼ਾਂਤਿ ਪਰਾਪਤ ਨਹੀਂ ਹੋਣ ਦਿੰਦੇ, ਜਿਸ ਕਰਕੇ ਉਨ੍ਹਾਂ ਦੇ ਮਨ ਥਾਲੀ ਦੇ ਪਾਣੀ ਵਾਂਗ ਪਾਏ ਡੋਲਦੇ ਹਨ ਅਤੇ ਪਰਮਾਤਮਾਂ ਦੇ ਪਾਉਣ ਲਈ ਜੰਗਲਾਂ ਅਤੇ ਨਦੀਆਂ ਵਿੱਚ ਭਰਮਦੇ ਪਏ ਫਿਰਦੇ ਹਨ, ਪ੍ਰੰਤੂ ਗੁਰੂ ਜੀ ਇਨ੍ਹਾਂ ਜੀਵਾਂ ਦੀ ਸ਼ਾਂਤੀ ਦੇ ਵਾਸਤੇ ਇਸ ਪ੍ਰਕਾਰ ਉਪਦੇਸ਼ ਕਰਦੇ ਹਨ: ਯਥਾ:-

### ਰਾਮਕਲੀ ਮਹਲਾ ੫

ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ॥

*ਅੰਗ ੯੨੯*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਪ੍ਰਮਾਤਮਾਂ ਰੂਪੀ ਧਨ ਪਤਿ-ਬ੍ਰਤਿ ਅਰਥਾਤ ਵਿਸ਼ਵਾਸੀ ਪੁਰਖਾਂ ਨੂੰ ਪਰਾਪਤ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਚਿੱਤ ਬਾਹਿਰ ਮੁਖੀ ਅਰਥਾਤ ਵਿਸ਼ਵਾਸੀ ਪੁਰਖਾਂ ਨੂੰ ਪਰਾਪਤ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਚਿੱਤ ਬਾਹਿਰ ਮੁਖੀ ਪਦਾਰਥਾਂ ਦੇ ਵਲੋਂ ਭਟਕਣੋਂ ਰਹਿ ਜਾਂਦਾ ਹੈ, ਪ੍ਰੰਤੂ ਉਹ ਪ੍ਰਮੇਸ਼ਵਰ ਦੇ ਪਾਉਣ ਲਈ ਕਿਸੇ ਜੰਗਲ ਪਹਾੜ ਯਾ ਦਰਯਾਇ ਆਦਿਕ ਪਰ ਤਪ ਕਰਨੇ ਵਾਸਤੇ ਨਹੀਂ ਜਾਂਦੇ ਹਨ, ਕਿੰਤੂ ਅਛੇ ਮਹਾਤਮਾਂ ਪੁਰਖਾਂ ਦੀ ਸੰਗਤ ਦੇ ਪਰਤਾਪ ਕਰਕੇ ਉਨ੍ਹਾਂ ਨੂੰ ਉਹ ਸਰਬ ਸ਼ਕਤੀ ਮਾਨ ਅਕਾਲ ਪੁਰਖ ਆਪਣੇ ਆਤਮਾਂ ਵਿੱਚ ਹੀ ਬਿਆਪਕ ਪਰਤੀਤ ਹੋ ਕਰਕੇ ਸ਼ਾਂਤਿ ਪਰਦਾਨ ਕਰ ਦਿੰਦਾ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭਾਈ ਭੀ ਕਿਸੇ ਹੋ ਵਸਤੂ ਦੀ ਪਰਾਰਥਨਾ ਤੇ ਅਕਾਲ ਪੁਰਖ ਦੀ ਪਰਾਪਤੀ ਚਾਹੁਣਗੇ?

ਇਸ ਸੰਸਾਰ ਦੇ ਸਾਰੇ ਪ੍ਰਾਣੀ ਕਿਸੇ ਨ ਕਿਸੇ ਸੰਸਾਰਕ ਪਦਾਰਥ ਵਿੱਚ ਭਾਵੇਂ ਉਹ ਜੜ੍ਹ ਹੋਵੇ ਭਾਵੇਂ ਚੇਤਨ ਪ੍ਰੀਤੀ ਰਖਦੇ ਹਨ, ਪ੍ਰੰਤੂ ਗੁਰੂ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਸਚੇ ਪ੍ਰੇਮ ਦਾ ਉਪਦੇਸ਼ ਕਰਦੇ ਹਨ। ਯਥਾ:

### ਮਾਰੂ ਕੀ ਵਾਰ ਮਹਲਾ ੫

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥ *(ਅੰਗ ੧੧੦੨)*

ਇਸ ਪਵਿੱਤਰ ਸ਼ਬਦ ਵਿੱਚ ਇਹ ਉਪਦੇਸ਼ ਹੈ ਕਿ ਹੇ ਭਾਈ ਜੀਵ ਤੂੰ ਸੰਸਾਰਕ ਕਚੇ ਪੁਰਖਾਂ ਤੇ ਜੋ ਅਗਯਾਨ ਦੀ ਅੰਧੇਰੀ ਵਿੱਚ ਦੁਖੀ ਹੋ ਕੇ ਤਿੰਨਾਂ ਤਾਪਾਂ ਦੀ ਅੱਗ ਨਾਲ ਦਗਧ ਹੋ ਰਹੇ ਹਨ ਪ੍ਰੀਤੀ ਤੋੜਕੇ ਸਚੇ ਮਹਾਤਮਾਂ ਪੁਰਖਾਂ ਨਾਲ ਲਗਾ ਲੈ, ਜਿਸ ਦਾ ਫਲ ਇਹ ਹੋਵੇਗਾ ਜੋ ਸੰਸਾਰਕ ਸਵਾਰਥੀ ਜੀਵਨ ਤਾਂ ਮਤਲਬ ਸਿਧ ਨ ਹੋਣ ਕਰਕੇ ਜੀਉਂਦਿਆਂ ਨੂੰ ਹੀ ਤਿਆਗ ਜਾਂਦੇ ਹਨ ਅਤੇ ਮਹਾਤਮਾਂ ਪੁਰਖ ਸਦਾ ਹੀ ਸਹਾਈ ਰਹਿੰਦੇ ਹਨ ਅਰਥਾਤ ਉਨ੍ਹਾਂ ਦੇ ਉਪਦੇਸ਼ ਅੰਤ ਤਕ ਸੁਖ ਦਿੰਦੇ ਹਨ।

ਕਿਆ ਇਸ ਸ਼ਬਦ ਨੂੰ ਵਿਚਾਰਨ ਵਾਲੇ ਸਜਣ ਅਜਿਹੇ ਮਿਤਰ ਪੈਦਾ ਨਹੀਂ ਕਰਨਗੇ?

ਇਸ ਸੰਸਾਰ ਦੇ ਸਾਰੇ ਪ੍ਰਾਣੀ ਅਕਾਲ ਪੁਰਖ ਦੀ ਸ਼ਕਤੀ ਦਾ ਚਿੰਤਨ ਕਰ ਰਹੇ ਹਨ, ਜਿਸ ਤੇ ਕਿਸੇ ਨੇ ਉਸ ਦੀ ਕੁਝ ਸ਼ਕਤੀ ਆਖੀ ਹੈ ਅਤੇ ਕਿਸੇ ਨੇ ਕੁਝ, ਪ੍ਰੰਤੂ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਵਿੱਚ ਉਸ ਸਰਬ ਸ਼ਕਤੀ ਮਾਨ ਅਕਾਲ ਪੁਰਖ ਦੀ ਸਮਰਥਾ ਇਸ ਪ੍ਰਕਾਰ ਵਰਨਣ ਕੀਤੀ ਹੈ। ਯਥਾ:-

**ਮਾਝ ਕੀ ਵਾਰ ਮਹਲਾ ੧**

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹੁ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥ ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥ ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥ (ਅੰਗ ੧੪੪)

ਇਹ ਪਵਿੱਤਰ ਸ਼ਬਦ ਵਿਚ ਗੁਰੂ ਜੀ ਨੇ ਉਸ ਅਖੰਡ ਤੇਜ਼ ਪ੍ਰਤਾਪ ਵਾਨ ਅਕਾਲ ਪੁਰਖ ਦੀ ਸ਼ਕਤੀ ਦਾ ਵਰਨਣ ਕੀਤਾ ਹੈ, ਜਿਸ ਤੇ ਸਿੱਧ ਹੁੰਦਾ ਹੈ ਕਿ ਉਹ ਪ੍ਰਮਾਤਮਾ ਇਸ ਸੰਸਾਰ ਦੇ ਸਾਰੇ ਪ੍ਰਬੰਧ ਨੂੰ ਆਪਣੇ ਅਧੀਨ ਰਖਦਾ ਹੈ। ਜਿਸ ਵਿੱਚ ਕਿਸੇ ਦੇ ਛਲ ਬਲ ਯਾ ਪੁਰਖਾਰਥ ਦੀ ਪਹੁੰਚ ਨਹੀਂ ਹੈ। ਕਿਉਂਕਿ ਉਹ ਪ੍ਰਮਾਤਮਾ ਸ਼ੇਰਾਂ ਬਾਜਾਂ ਚਰਗਾਂ ਅਤੇ ਕੂਹੀਆਂ ਆਦਿਕ ਜਾਨਵਰਾਂ ਨੂੰ, ਜੋ ਸਦਾ ਹੀ ਮਾਸ ਖਾਕੇ ਆਪਣੇ ਪ੍ਰਾਣ ਧਾਰਨ ਕਰਦੇ ਹਨ, ਉਹ ਪ੍ਰਮਾਤਮਾ ਘਾਸ ਹਾਰੀ ਕਰ ਦੇਣ ਲਈ ਸਮਰੱਥ ਹੈ। ਇਸ ਪ੍ਰਕਾਰ ਜੋ ਜੀਵ ਘਾਸ ਹਾਰੀ ਹਨ, ਉਨ੍ਹਾਂ ਨੂੰ ਮਾਸਹਾਰੀ ਅਰਥਾਤ ਉਨ੍ਹਾਂ ਦਾ ਅਹਾਰ ਮਾਸ ਕਰ ਦੇਣਦੇ ਸਮਰੱਥ ਹੈ, ਜਿਸ ਤੇ ਉਹ ਅਜਿਹੇ ਬੇਪ੍ਰੀਤ ਮਾਰਗ ਚਲਾ ਸਕਦਾ ਹੈ। ਇਸ ਉਪਰਲੇ ਕਥਨ ਦਾ ਭਾਵ ਇਹ ਹੈ ਕਿ ਉਹ ਅਕਾਲ ਪੁਰਖ ਉਨ੍ਹਾਂ ਜੀਵਾਂ ਨੂੰ ਜੋ ਮਾਸ ਤੇ ਬਿਨਾਂ ਹੋਰ ਖਾਨਾ ਅੱਛਾ ਨਹੀਂ ਜਾਣਦੇ ਹਨ, ਘਾਸ ਖਾਣ ਦੇ ਜੋਗ ਭੀ ਕਰ ਸਕਦਾ ਹੈ ਅਤੇ ਜੋ ਜੀਵ ਸਦਾ ਘਾਸ ਹਾਰੀ ਹੀ ਹਨ ਉਨ੍ਹਾਂ ਨੂੰ ਉਹ ਮਾਸ ਹਾਰੀ ਭੀ ਕਰ ਸਕਦਾ ਹੈ ਅਰਥਾਤ ਸਮਰੱਥ ਨੂੰ ਅਸਮਰੱਥ ਅਤੇ ਅਸਮਰੱਥ ਨੂੰ ਸੰਪੂਰਨ ਸਮਰੱਥਾ ਪ੍ਰਦਾਨ ਕਰ ਸਕਦਾ ਹੈ ਅਤੇ ਅਜਿਹੇ ਰਸਤੇ ਪਰ ਉਹ ਆਪਣੀ ਸ੍ਰਿਸ਼ਟੀ ਨੂੰ ਚਲਾਇ ਰਿਹਾ ਹੈ।

ਇਸੀ ਪ੍ਰਕਾਰ ਨਦੀਆਂ ਦੀ ਜਗ੍ਹਾ ਟਿੱਬੇ ਅਤੇ ਟਿੱਬਿਆਂ ਦੀ ਜਗ੍ਹਾ ਜਲ ਥਲ ਕਰ ਸਕਦਾ ਹੈ। ਕਿਉਂਕਿ ਵੱਡੇ ਵੱਡੇ ਵਿਦਵਾਨਾਂ ਨੇ ਇਸ ਬਾਤ ਨੂੰ ਜਾਣ ਲੀਤਾ ਹੈ ਕਿ ਜਿਸ ਜਗ੍ਹਾ ਹੁਣ ਪਹਾੜ ਹਨ ਉਸ ਜਗ੍ਹਾ ਪਰ ਕਦੇ ਸਮੁੰਦਰ ਲਹਿਰਾਂ ਮਾਰ ਰਿਹਾ ਸੀ ਅਰ ਜਿਸ ਜਗ੍ਹਾ ਸਮੁੰਦਰ ਠਾਠਾਂ ਦੇ ਰਿਹਾ ਹੈ, ਉਸ ਜਗ੍ਹਾ ਕਦੇ ਸੁੱਕੀ ਧਰਤੀ ਹੁੰਦੀ ਸੀ। ਪ੍ਰੰਤੂ ਇਹ ਉਸ ਪ੍ਰਮਾਤਮਾ ਦੀ ਹੀ ਸ਼ਕਤੀ ਹੈ, ਜਿਸ ਦੇ ਪ੍ਰਤਾਪ ਕਰਕੇ ਨਦੀਆਂ ਦੀ ਜਗ੍ਹਾ ਟਿੱਬੇ ਅਤੇ ਟਿੱਬਿਆਂ ਦੀ ਜਗ੍ਹਾ ਜਲ ਥਲ ਹੋਇ ਰਿਹਾ ਹੈ। ਇਸ ਤੇ ਬਿਨ੍ਹਾਂ ਉਹ ਐਸਾ ਸਮਰੱਥ ਹੈ ਜੋ ਵੱਡੇ ਭਾਰੀ ਲਸ਼ਕਰਾ ਨੂੰ ਭਸਮ ਕਰਕੇ ਕੀੜਿਆਂ ਨੂੰ ਬਾਦਸ਼ਾਹ ਬਣਾ ਸਕਦਾ ਹੈ। ਅਰਥਾਤ ਵੱਡੇ ਭਾਰੀ ਸ਼ਹਿਨਸ਼ਾਹ ਦੀ ਸਾਰੀ ਸਮਰੱਥਾ ਦੂਰ ਕਰਕੇ ਇਕ ਤੁੱਛ ਪੁਰਖ ਨੂੰ ਪਿਰਥੀ ਰਾਜ ਬਣਾ ਸਕਦਾ ਹੈ, ਜੈਸਾ ਕਿ ਤਾਰੀਖਾਂ ਦੇ ਪੜ੍ਹਨੇ ਕਰਕੇ ਪ੍ਰਤੀਤ ਹੋ ਜਾਂਦਾ ਹੈ ਕਿ ਬਾਦਸ਼ਾਹ ਆਪਣੀ ਸਮਰੱਥਾ ਨੂੰ ਛੱਡ ਗਏ ਤੇ ਗੁਲਾਮ ਬਾਦਸ਼ਾਹ ਬਣ ਗਏ। ਤਾਂਤੇ ਜਿਤਨੇ ਜੀਵ ਇਸ ਸੰਸਾਰ ਪਰ ਜੀਵਨ ਧਾਰਨ ਕਰਦੇ ਹਨ ਸੋ ਸਾਰੇ ਉਸ ਦੇ ਜੀਵਨ ਕਰਕੇ ਹੀ ਜੀਉਂਦੇ ਹਨ। ਜਿਸ ਤੇ ਉਹ ਸਭ ਦੇ ਪ੍ਰਾਣ ਹੈ। ਇਸ ਵਾਸਤੇ ਜੋ ਜੋ ਉਸ ਕਰਤਾ ਪੁਰਖ ਨੂੰ ਭਾਉਂਦਾ ਹੈ, ਤਿਸੀ ਤਿਸੀ ਤਰ੍ਹਾਂ ਉਹ ਹਰ ਇਕ ਨੂੰ ਉਸ ਦੇ ਜੋਗ ਵਸਤੂਆਂ ਪਰਦਾਨ ਕਰ ਰਿਹਾ ਹੈ। ਜਿਸ ਵਿੱਚ ਕਿਸੇ ਹੋਰ ਦੇ ਦਮ ਮਾਰਨੇ ਦੀ ਗਤੀ ਨਹੀਂ ਹੈ।

ਕਿਆ ਇਸ ਸ਼ਬਦ ਦੇ ਵਿਚਾਰਨੇ ਵਾਲੇ ਭਾਈ ਉਸ ਅਕਾਲ ਪੁਰਖ ਦੀ ਸ਼ਕਤੀ ਨੂੰ ਭੁੱਲ ਕੇ ਕਿਸੇ ਹੋਰ ਤੇ ਭੀ ਭੈ ਕਰਨਗੇ?

ਇਸ ਸੰਸਾਰ ਦੇ ਬਹੁਤ ਸਾਰੇ ਲੋਕ ਆਪਣੇ ਸੁਖਾਂ ਦੇ ਇਛਾਵਾਨ ਦੇ ਕਈ ਪਰਕਾਰ ਦੇ ਪਖਾਨ, ਬ੍ਰਿਖ, ਪਸੂ, ਪੰਖੀ ਅਤੇ ਮੜੀ ਮਸਾਣੀ ਆਦਕਾਂ ਤੇ ਸੁਖ ਦਾ ਭੋਗ ਮੰਗਦੇ ਹਨ, ਜਿਸ ਤੇ ਕਈ ਪਰਕਾਰ ਦੇ ਯਤਨ ਕਰਕੇ ਉਨ੍ਹਾਂ ਨੂੰ ਪਰਸੰਨ ਕਰਨਾ ਆਪਣਾ ਧਰਮ ਜਾਣਦੇ ਹਨ ਅਰ ਆਪਣੇ ਹਥੀਂ ਮੂਰਤੀਆਂ ਅਥਵਾ ਮੰਦਰ ਬਣਾਕੇ ਉਨ੍ਹਾਂ ਅੱਗੇ ਹੱਥ ਜੋੜਕੇ ਪਰਾਰਥਨਾ ਕਰਦੇ ਹਨ ਕਿ ਹੇ ਪੀਰ ਭੋਲੇ, ਹੇ ਬੀਬੜਿਓ ਸਾਨੂੰ ਸੁਖ ਦੇਵੇ ਅਤੇ ਸਾਡੀ ਰਖਿਆ ਕਰੋ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਇਸ ਪ੍ਰਕਾਰ ਦੀ ਪਰਾਰਥਨਾ ਕਰਨ ਦਾ ਉਪਦੇਸ਼ ਕਰਨਾ ਸਿਖਾਉਂਦੇ ਹਨ। ਯਥਾ:-

**ਗਉੜੀ ਕੀ ਵਾਰ ਮਹਲਾ ੫**

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ॥ ਨਿਖੁਟਿ ਨ ਜਾਈ ਮੂਲਿ

ਅਤੁਲ ਭੰਡਾਰਿਆ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ॥ *ਅੰਗ ੩੨੦*

ਇਸ ਪਵਿੱਤਰ ਸਲੋਕ ਵਿੱਚ ਗੁਰੂ ਜੀ ਇਹ ਉਪਦੇਸ਼ ਕਰਦੇ ਹਨ ਕਿ ਹੇ ਪ੍ਰਮਾਤਮਾ ਇਹ ਮੰਗ ਜੀਵ ਆਪ ਤੇ ਆਪਣੇ ਸੁਖ ਪ੍ਰਾਪਤ ਲਈ ਦਾਨ ਮੰਗ ਰਿਹਾ ਹੈ, ਜਿਸ ਤੇ ਹੇ ਪਰਮ ਪ੍ਰਮਾਤਮਾ ਆਪ ਇਸ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਦਾਨ ਦੇਕੇ ਕ੍ਰਿਤਾਰਥ ਕਰ, ਜਿਸ ਤੇ ਮੈਂ ਉਸ ਦੇਵਨ ਹਾਰ ਦਾਤੇ ਨੂੰ ਸਦਾ ਹੀ ਆਪਣੇ ਚਿਤ ਵਿੱਚ ਚਿੰਤਨ ਕਰਦਾ ਰਹਾਂ, ਹੇ ਮਹਾਨ ਪ੍ਰਮੇਸ਼ਰ ਆਪ ਦਾ ਅਜਿਹਾ ਅਤੁਲ ਭੰਡਾਰ ਹੈ ਜੋ ਖੁਟਨ ਵਿੱਚ ਨਹੀਂ ਆਉਂਦਾ, ਜਿਸ ਤੇ ਆਪ ਅਪਾਰ ਹੋ ਤਿਸੀ ਤੇ ਤੇਰਾ ਭੰਡਾਰ ਭੀ ਭਰਪੂਰ ਹੈ, ਜਿਸ ਤੇ ਆਪ ਦੇ ਅਰਾਧਨ ਰੂਪੀ ਸ਼ਬਦ ਦੀ ਮਹਿਮਾ ਅਜਿਹੀ ਬੇਅੰਤ ਹੈ ਜੋ ਸਾਰੇ ਮਨੋਰਥਾਂ ਨੂੰ ਪੂਰਾ ਕਰਨੇ ਵਾਲੀ ਹੈ।

ਕਿਆ ਇਸ ਪਰਾਰਥਨਾ ਨੂੰ ਜੋ ਗੁਰੂ ਜੀ ਨੇ ਕਥਨ ਕੀਤੀ ਹੈ ਤਿਆਗਕੇ ਸਾਡੇ ਭਾਈ ਕਿਸੇ ਹੋਰ ਅੱਗੇ ਹੱਥ ਪਸਾਰਨਗੇ?

ਇਸ ਸੰਸਾਰ ਦੇ ਬਹੁਤ ਸਾਰੇ ਆਦਮੀ ਧਰਮ ਦਾ ਪਾਲਨ ਕਰਨਾ ਕਰ ਕ੍ਰਿਆ ਕਰਮ ਦਾ ਧਾਰਨਾ, ਉਦਮ ਦਾ ਅਰੰਭ ਕਰਨਾ, ਮਿੱਠੀ ਬਾਣੀ ਦਾ ਬੋਲਣਾ ਅਤੇ ਉੱਤਮ ਅਸਥਾਨਾਂ ਦਾ ਪੂਜਨ ਕਰਨਾ ਹੀ ਆਪਨੀ ਮੁਕਤੀ ਯਾ ਸਵਰਗ ਆਦਿਕ ਦਾ ਸਾਧਨ ਅੰਗੀਕਾਰ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਉਪਦੇਸ਼ ਕਰਦੇ ਹਨ। ਯਥਾ:-

### ਗਉੜੀ ਸੁਖਮਨੀ ਮਹਲਾ ੫

ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧਸੰਗਿ ਦੁਰਮਤਿ ਮਲੁ ਹਿਰਿਆ॥ ਸਗਲ ਉਦਮ ਮਹਿ ਉਦਮੁ ਭਲਾ॥ ਹਰਿ ਕਾ ਨਾਮੁ ਜਪਹੁ ਜੀਅ ਸਦਾ॥ ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ॥ ਸਗਲ ਥਾਨ ਤੇ ਓਹੁ ਊਤਮ ਥਾਨੁ॥ ਨਾਨਕ ਜਿਹ ਘਟਿ ਵਸੈ ਹਰਿ ਨਾਮੁ॥ ੮॥੩॥

(ਅੰਗ ੨੬੬)

ਇਸ ਪਵਿੱਤਰ ਸ਼ਬਦ ਵਿੱਚ ਇਨ੍ਹਾਂ ਜੀਵਾਂ ਨੂੰ ਇਹ ਉਪਦੇਸ਼ ਕੀਤਾ ਗਿਆ ਹੈ ਕਿ ਹੇ ਜੀਵ ਤੇਰੇ ਤਾਈਂ ਸਾਰੇ ਕਲਪਤ ਧਰਮਾਂ ਨਾਲੋਂ ਇਹ ਸ੍ਰੇਸ਼ਟ ਧਰਮ ਹੈ। ਜੋ ਅਕਾਲ ਪੁਰਖ ਦਾ ਅਰਾਧਨ ਕਰ, ਕਿਉਂਕਿ ਸਰਬ ਧਰਮਾਂ ਤੇ ਇਹ ਪਵਿੱਤਰ ਕਰਮ ਹੈ, ਜਿੰਸ ਤੇ ਸੱਤ ਧਰਮ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਹੋਰ ਸਾਰੀਆਂ ਕ੍ਰਿਆਂ ਨਾਲੋਂ ਇਹੋ ਉੱਤਮ ਕ੍ਰਿਆ ਹੈ, ਜੋ ਮਹਾਤਮਾਂ ਪੁਰਖਾਂ ਦੀ ਸੰਗਤ ਕਰਕੇ ਆਪਣੀ ਖੋਟੀ ਮੱਤ ਦਾ ਨਾਸ ਕਰ ਇਸੀ ਤਰ੍ਹਾਂ ਸਾਰੇ ਉਦਮਾਂ ਨਾਲੋਂ ਏਹੋ ਉਦਮ ਭਲਾ ਹੈ, ਜੋ ਅਕਾਲ ਪੁਰਖ ਦਾ ਸਦਾ ਹੀ ਸਿਮਰਨ ਕਰ, ਫੇਰ ਸਾਰੀਆਂ ਬਾਣੀਆਂ ਵਿਚੋਂ ਏਹੋ ਉੱਤਮ ਬਾਣੀ ਹੈ, ਜੋ ਅਕਾਲ ਪੁਰਖ ਦਾ ਯਸ ਆਪ ਮਹਾਤਮਾਂ ਪੁਰਖਾਂ ਤੇ ਸਰਵਨ ਕਰ ਅਤੇ ਆਪਣੀ ਰਸਨਾ ਤੇ ਕਥਨ ਕਰ, ਕਿਉਂਕਿ ਇਹ ਸਾਰੀਆਂ ਬਾਣੀਆਂ ਵਿਚੋਂ ਅੰਮ੍ਰਿਤ ਰੂਪ ਬਾਣੀ ਹੈ। ਤਾਂਤੇ ਸਾਰੀਆਂ ਜਗ੍ਹਾ ਕੋਲੋਂ ਏਹੋ ਉਤਮ ਜਗਾ ਹੈ, ਜਿਸ ਦੇ ਰਿਦੇ ਵਿੱਚ ਅਕਾਲ ਪੁਰਖ ਦਾ ਨਿਵਾਸ ਹੈ ਅਰਥਾਤ ਉਤਮ ਮੰਦਰ ਦੀ ਨਿਆਈਂ ਓਹੋ ਰਿਦਾ ਉੱਤਮ ਹੈ, ਜਿਸ ਵਿੱਚ ਕਰਤਾਰ ਦਾ ਨਿਵਾਸ ਹੈ। ਤਾਂਤੇ ਹੇ ਜੀਵ ਤੂੰ ਆਪਣੇ ਤਾਈਂ ਸਦਾ ਦਾ ਸੁਖ ਪਰਾਪਤ ਕਰਨਾ ਲੋੜਦਾ ਹੈਂ ਤਦ ਉਸ ਅਕਾਲ ਪੁਰਖ ਦੀ ਆਗਿਆ ਪਾਲਨ ਹੀ ਆਪਣੇ ਆਪਦਾ ਸਿਮਰਨ ਕਰ।

ਕਿਆ ਇਸ ਸਬਦ ਦੇ ਵਿਚਾਰਨ ਵਾਲੇ ਮਹਾਤਮਾਂ ਭਾਈ ਕਿਸੇ ਹੋਰ ਪੁਰਖਾਰਥ ਵਿੱਚ ਲੱਗਕੇ ਆਪਣਾ ਜੀਵਨ ਬਿਤਾਉਣਗੇ?

ਇਸ ਸੰਸਾਰ ਦੇ ਲੋਗ ਆਪਣੇ ਸੁਖ ਪ੍ਰਾਪਤ ਕਰਨ ਲਈ ਕਈ ਪ੍ਰਕਾਰ ਦੇ ਜੰਤ੍ਰ ਮੰਤ੍ਰ ਦਾ ਜਾਪ ਕਰਦੇ ਹਨ, ਜੈਸਾ ਕਿ ਕਈ ਆਦਮੀ ਮਸਾਣਾਂ ਵਿੱਚ ਜਾਕੇ ਭੂਤਾਂ ਦੇ ਸਿੱਧ ਕਰਨ ਲਈ ਮੰਤਰਾਂ ਦਾ ਜਾਪ ਕਰਕੇ ਆਪਣੀ ਕਲਿਆਨ ਜਾਣਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਨ੍ਹਾਂ ਜੀਵਾਂ ਲਈ ਇਹ ਉਪਦੇਸ਼ ਕਰਦੇ ਹਨ। ਯਥ:-

### ਬਿਲਾਵਲੁ ਮਹਲਾ ੫

ਸਦਾ ਸਦਾ ਜਪੀਐ ਪ੍ਰਭ ਨਾਮ॥ ਜਰਾ ਜਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ॥੧॥ ਰਹਾਉ॥ ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ॥ ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ॥੧॥ ਜੋ ਤੁਮ੍ ਕਰਹੁ ਸੋਈ ਭਲ ਮਾਨਉ

ਮਨ ਤੇ ਛੂਟੈ ਸਗਲ ਗੁਮਾਨੁ॥ ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ॥ (ਅੰਗ ੮੨੪)

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਨ੍ਹਾਂ ਜੀਵਾਂ ਤਾਈਂ ਇਹ ਉਪਦੇਸ਼ ਕੀਤਾ ਹੈ ਕਿ ਹੇ ਜੀਵ ਆਪ ਸਦਾ ਹੀ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਕਰ ਅਰਥਾਤ ਤੂੰ ਉਸ ਤੇ ਬਿਨਾਂ ਆਪਣੇ ਸੁਖ ਸੰਪਦਾ ਲਈ ਕਿਸੇ ਹੋਰ ਦਾ ਅਰਾਧਨ ਨਾ ਕਰ ਜਿਸ ਦੇ ਅਰਾਧਨ ਤੇ ਬ੍ਰਿਧ ਅਵਸਥਾ ਦੇ ਦੁਖ ਅਤੇ ਮਰਨ ਆਦਿਕ ਦੇ ਖੇਦ ਭੀ ਤੈਨੂੰ ਨਾ ਪੋਹ ਸਕਣ ਅਤੇ ਇਸ ਸੰਸਾਰ ਤੇ ਦੇਹ ਤਿਆਗਕੇ ਜਦ ਤੇਰੀ ਆਤਮਾਂ ਦੂਸਰੀ ਅਵਸਥਾ ਨੂੰ ਪ੍ਰਾਪਤ ਹੋਵੇ ਤਦ ਭੀ ਅਕਾਲ ਪੁਰਖ ਦੇ ਹਜ਼ੂਰ ਤੂੰ ਮਾਨ ਅਰਥਾਤ ਸਤਿਕਾਰ ਨੂੰ ਪ੍ਰਾਪਤ ਹੋਵੇਂ ਅਤੇ ਤੇਰੇ ਸਾਰੇ ਮਨੋਰਥ ਪੂਰੇ ਹੋ ਜਾਣ, ਪ੍ਰੰਤੂ ਇਹ ਸੁਖ ਤੈਨੂੰ ਤਦ ਪ੍ਰਾਪਤ ਹੋਵੇਗਾ ਜਦੋਂ ਤੂੰ ਆਪਣੇ ਘੁਮੰਡ ਨੂੰ ਤਿਆਗ ਕੇ ਅਕਾਲ ਪੁਰਖ ਦੇ ਪਿਆਰੇ ਮਹਾਤਮਾ ਦੀ ਸ਼ਰਨ ਅਖਤਿਆਰ ਕਰੇਂਗਾ। ਇਸ ਤੇ ਬਿਨਾਂ ਇਹ ਨਿਧੀ ਤੈਨੂੰ ਪ੍ਰਾਪਤ ਨਹੀਂ ਹੋਵੇਗੀ। ਜਿਸ ਦਾ ਫਲ ਤੈਨੂੰ ਇਹ ਹੋਵੇਗਾ। ਜੋ ਜਨਮ ਮਰਨ ਦੀ ਫਾਹੀ ਨੂੰ ਤੋੜ ਦਏਗਾ ਅਤੇ ਇਹੋ ਉਸ ਸੱਚੇ ਦਰਬਾਰ ਦੇ ਪ੍ਰਾਪਤ ਹੋਣ ਦਾ ਨਿਸ਼ਾਨ ਹੈ, ਪ੍ਰੰਤੂ ਇਸ ਸੁਖ ਦੀ ਪ੍ਰਾਪਤੀ ਦਾ ਇਹ ਸਾਧਨ ਹੈ, ਜੋ ਤੂੰ ਆਪਣੀ ਮਨ ਮਤ ਤਿਆਗਕੇ ਅਕਾਲ ਪੁਰਖ ਦੇ ਭਾਣੇ ਨੂੰ ਅੰਗੀਕਾਰ ਕਰੇਂ ਕਰ ਆਖੇ ਕਿ ਹੇ ਪ੍ਰਮਾਤਮਾ ਜੋ ਆਪ ਕਰ ਰਹੇ ਹੋ ਸੋਈ ਮੇਰੇ ਵਾਸਤੇ ਭਲਾ ਹੈ। ਇਸ ਨਿਰਮਤਾ ਦੇ ਕਰਨੇ ਤੇ ਮਨ ਦਾ ਸਾਰਾ ਗੁਮਾਲ ਤੱਗ ਦੂਰ ਹੋ ਜਾਵੇ। ਤਾਂਤੇ ਹੇ ਜੀਵ ਤੂੰ ਉਸ ਮਹਾਨ ਸ਼ਕਤੀ ਵਾਲੇ ਪ੍ਰਮਾਤਮਾ ਦੀ ਸਰਣ ਨੂੰ ਅਵਲੰਬਨ ਕਰ ਜਿਸ ਨੇ ਸਾਰੇ ਸੰਸਾਰ ਨੂੰ ਉਪਜਾਇਆ ਹੈ ਅਤੇ ਜਿਸ ਦੇ ਇਹ ਅਸਾਰ ਹਨ।

ਕਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰ ਵਿਸ਼ਵਾਸ ਰਖਨੇ ਵਾਲੇ ਭਾਈ ਭੀ ਇਕ ਅਕਾਲ ਪੁਰਖ ਤੇ ਛੁਟ ਕਿਸੇ ਹੋਰ ਦਾ ਅਰਾਧਨ ਕਰਨਗੇ?

ਇਸ ਸੰਸਾਰ ਦੇ ਲੋਗ ਸਦਾ ਹੀ ਧਨ ਸੰਚਨ ਅਤੇ ਮੜੀ ਮਸਾਣੀ ਦੇ ਪੂਜਨ ਵਿੱਚ ਲਗਕੇ ਆਪਣਾ ਜੀਵਨ ਬਤੀਤ ਕਰਦੇ ਹਨ ਜਿਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਨੂੰ ਇਹ ਉਪਦੇਸ਼ ਕਰਦੇ ਹਨ। ਯਥਾ:-

**ਸਿਰੀਰਾਗੁ ਮਹਲਾ ੫**

ਸੰਚਿ ਹਰਿ ਧਨੁ ਪੂਜਿ ਸਤਿਗੁਰੂ ਛੋਡਿ ਸਗਲ ਵਿਕਾਰ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥੧॥ ਜਪਿ ਮਨ ਨਾਮੁ ਏਕੁ ਅਪਾਰੁ॥ ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ॥੧॥ ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥ ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥ (ਅੰਗ ੫੧)

ਇਸ ਪਵਿੱਤਰ ਸ਼ਬਦ ਦੁਆਰੇ ਗੁਰੂ ਜੀ ਨੇ ਇਨ੍ਹਾਂ ਸੰਸਾਰਕ ਜੀਵਾਂ ਦਾ ਜੀਵਨ ਸੁਖ ਵਿੱਚ ਕਟਣ ਲਈ ਇਸ ਪ੍ਰਕਾਰ ਦਾ ਉਪਦੇਸ਼ ਕੀਤਾ ਹੈ ਕਿ ਹੇ ਜੀਵ ਜੇ ਕਰਕੇ ਤੈਂ ਧਨ ਸੰਚਨ ਕਰਨਾ ਹੈ ਤਾਂ ਤੂੰ ਅਕਾਲ ਪੁਰਖ ਰੂਪੀ ਧਨ ਇਕੱਤਰ ਕਰ ਜਿਸ ਦੇ ਇਕੱਤਰ ਕਰਨ ਤੇ ਤੇਰੀ ਸਾਰੀ ਤ੍ਰਿਸ਼ਨਾਂ ਦੂਰ ਹੋ ਜਾਏਗੀ ਅਤੇ ਜਿਸ ਧਨ ਨੂੰ ਰਾਜਾ ਦੰਭ ਨਹੀਂ ਲਾ ਸਕਦਾ ਅਤੇ ਚੋਰ ਆਦਿਕ ਚੁਰਾ ਨਹੀਂ ਸਕਦੇ, ਸਗੋਂ ਇਹ ਸਾਰੇ ਤੇਰੀ ਸ਼ਰਨ ਪੈਕੇ ਆਪਣੇ ਜੀਵਨ ਨੂੰ ਸੁਧਾ ਲੈਣਗੇ।

ਫੇਰ ਜੇ ਤੈਂ ਪੂਜਾ ਕਰਨੀ ਹੈ ਤਾਂ ਜੜ੍ਹ ਮੜੀ, ਮਸਾਣੀ ਅਤੇ ਲਕੜੀ ਪੱਥਰ ਦੀ ਪੂਜਾ ਨਾ ਕਰ ਕਿੰਤੂ ਤੂੰ ਉਸ ਸਤਿ ਸਰੂਪ ਸਭ ਕੇ ਅਧਿਕ ਪਰਮਾਤਮਾ ਦੀ ਪੂਜਾ ਕਰ ਜਿਸ ਤੇ ਦੂਸਰਿਆਂ ਦੇ ਪੂਜਨ ਦੀ ਕੋਈ ਲੋੜ ਨਾ ਰਹੇ ਅਤੇ ਜੇ ਤਿਆਗ ਕਰਨਾ ਹੈ ਤਾਂ ਬਸਤਰ ਆਦਿਕ ਨੂੰ ਤਿਆਗਕੇ ਨਗਨ ਫਿਰਨ ਦਾ ਨਾਮ ਤਿਆਗ ਨਹੀਂ ਹੈ, ਕਿੰਤੂ ਤੇਰੇ ਆਤਮਾਂ ਨੂੰ ਦੁਖ ਦਾਈ ਜੋ ਵਿਕਾਰ ਹਨ, ਇਨ੍ਹਾਂ ਦਾ ਤਿਆਗ ਕਰ ਜਿਸ ਤੇ ਬਿਨਾਂ ਹੋਰ ਤੰਤ੍ਰ ਮੰਤ੍ਰ ਆਦਿਕਾਂ ਦਾ ਸਿਮਰਨ ਕਰਨ ਤੇ ਤੇਰੀ ਮੁਕਤੀ ਨਹੀਂ ਹੋਵੇਗੀ, ਇਸ ਵਾਸਤੇ ਤੂੰ ਉਸ ਪ੍ਰਮਾਤਮਾ ਦਾ ਸਿਮਰਨ ਕਰ ਜਿਸ ਨੇ ਤੈਨੂੰ ਸਾਜਕੇ ਸਵਾਰਿਆ ਹੈ ਅਤੇ ਜਿਸ ਦੇ ਸਿਮਰਨ ਤੇ ਤੇਰਾ ਉਧਾਰ ਹੋ ਸਕਦਾ ਹੈ। ਤਾਂਤੇ ਆਪਣੇ ਮਨ ਵਿੱਚ ਉਸ ਬੇਅੰਤ ਪ੍ਰਮਾਤਮਾ ਦਾ ਸਿਮਰਨ ਕਰ ਜਿਸ ਨੇ ਤੈਨੂੰ ਪ੍ਰਾਣ ਮਨ ਅਤੇ ਉਨ੍ਹਾਂ ਦਾ ਆਧਾਰ ਭੂਤ

ਇਹ ਸਰੀਰ ਦਿਤਾ ਹੈ ਜੋ ਤੇਰੇ ਸਾਰੇ ਸੂਖਮ ਅੰਗ, ਜੋ ਰਿਦੇ ਆਦਿਕ ਹਨ, ਇਨ੍ਹਾਂ ਦਾ ਆਸਰਾ ਹੈ, ਪ੍ਰੰਤੂ ਸ਼ੋਕ ਦੀ ਬਾਤ ਹੈ ਜੋ ਤੂੰ ਹੇ ਜੀਵ ਕਾਮ ਕ੍ਰੋਧ ਅਤੇ ਹੰਕਾਰ ਆਦਿਕਾਂ ਦੇ ਵਿੱਚ ਮੱਤਕੇ ਜਨਮ ਮਰਨ ਦੇ ਦੁਖ ਵਿੱਚ ਪੈ ਰਿਹਾ ਹੈਂ ਤਾਂਤੇ ਜੇ ਤੈਂ ਇਸ ਦੁਖ ਦੇ ਅੰਧੇਰੇ ਨੂੰ ਦੂਰ ਕਰਨਾ ਹੈ, ਤਾਂ ਤੂੰ ਸੰਤਾਂ ਮਹਾਤਮਾ ਅਰਥਾਤ ਅਕਾਲ ਪੁਰਖ ਦੇ ਪਿਆਰਿਆਂ ਦੀ ਸ਼ਰਨ ਪੈ ਕੇ ਉਨ੍ਹਾਂ ਦਾ ਆਸਰਾ ਲੈ ਜਿਸ ਕਰਕੇ ਸੁਖ ਪਾਏਂਗਾ, ਕਿਉਂਕਿ ਇਨ੍ਹਾਂ ਦੇ ਉਪਦੇਸ਼ਾਂ ਤੇ ਸਤਿ ਸੰਤੋਖ ਅਤੇ ਦਯਾ ਆਦਿਕ ਜੋ ਅੱਛੇ ਗੁਣ ਹਨ, ਇਨ੍ਹਾਂ ਨੂੰ ਧਾਰਨ ਕਰੇਂਗਾ ਜਿਸ ਤੋਂ ਇਹੋ ਕਰਨੀ ਅਰਥਾਤ ਕਰਤਵ ਤੇਰੇ ਵਾਸਤੇ ਸ੍ਰੇਸ਼ਟ ਹੈ, ਤਾਂਤੇ ਆਪਣੇ ਅਹੰਕਾਰ ਨੂੰ ਤਿਆਗਕੇ ਸਭ ਦੀ ਰੇਣ ਅਰਥਾਤ ਨਿੰਮ੍ਰਤਾ ਭਾਵ ਵਾਲਾ ਹੋ ਜਾ, ਜਿਸ ਤੇ ਤੇਰੇ ਤਾਈਂ ਅਜੇਹੀ ਨਿੰਮ੍ਰਤਾ ਕਰਤਾਰ ਪ੍ਰਦਾਨ ਕਰੇ, ਜਿਸ ਦੇ ਪ੍ਰਤਾਪ ਤੇ ਤੈਨੂੰ ਇਸ ਪ੍ਰਕਾਰ ਦਾ ਗਿਆਨ ਹੋਵੇ ਕਿ ਹੇ ਪ੍ਰਮਾਤਮਾ ਇਸ ਸਾਰੇ ਪਸਾਰੇ ਵਿੱਚ ਤੂੰ ਆਪ ਹੀ ਪਸਰਿਆ ਹੋਇਆ ਵਿਆਪਕ ਰੂਪ ਹੈਂ ਜਿਸ ਤੇ ਮਹਾਤਮਾ ਪੁਰਖਾਂ ਨੇ ਮੇਰੇ ਚਿੱਤ ਦਾ ਭਰਮ ਖੋ ਕੇ ਸਾਰੇ ਪਰੀ ਪੂਰਨ ਇਕ ਬ੍ਰਹਮ ਦਾ ਵਿਚਾਰ ਹੀ ਦ੍ਰਿੜ੍ਹ ਕਰਾਇਆ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭਾਈ ਭੀ ਉਸ ਅਕਾਲ ਪੁਰਖ ਤੇ ਬੇ ਮੁਖ ਹੋ ਕੇ ਕਿਸੇ ਹੋਰ ਦੇ ਵਲ ਮਨ ਨੂੰ ਲਗਾਉਣਗੇ?

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਧਨ ਸੰਪਦਾ ਦੇ ਅਧੀਨ ਹੋ ਕੇ ਕਈ ਪ੍ਰਕਾਰ ਦੇ ਕਸ਼ਟ ਸਹਾਰ ਰਹੇ ਹਨ ਅਤੇ ਉਹ ਆਪਣੇ ਜੀਵਨ ਨੂੰ ਇਸੀ ਚਿੰਤਾ ਵਿੱਚ ਬਤੀਤ ਕਰ ਦੇਂਦੇ ਹਨ ਕਿ ਕਿਸੀ ਪ੍ਰਕਾਰ ਕਰਕੇ ਧਨ ਇਕੱਤ੍ਰ ਹੋਵੇ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਸੁਖ ਪ੍ਰਾਪਤ ਲਈ ਅਜਿਹੇ ਸੰਪਤੀ ਦੇ ਸੰਚਨ ਦਾ ਉਪਦੇਸ਼ ਕਰਦੇ ਹਨ। ਯਥਾ:-

**ਬਸੰਤੁ ਮਹਲਾ ੯**

ਮਾਈ ਮੈ ਧਨੁ ਪਾਇਓ ਹਰਿ ਨਾਮੁ॥ ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ ਰਹਾਉ॥ ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥ ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥ ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥ ਤ੍ਰਿਸਨਾ ਸਗਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥੨॥ ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ॥ ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥੩॥ (ਅੰਗ ੧੧੮੬)

ਇਸ ਪਵਿੱਤਰ ਸ਼ਬਦ ਵਿੱਚ ਉਨ੍ਹਾਂ ਮਹਾਤਮਾਂ ਦੀ ਦਿਸ਼ਾ ਦਾ ਵਰਨਣ ਕੀਤਾ ਹੈ ਜਿਨ੍ਹਾਂ ਨੇ ਆਪਣੇ ਜੀਵਨ ਦਾ ਲਾਭ ਕੇਵਲ ਅਕਾਲ ਪੁਰਖ ਦਾ ਸਿਮਰਨ ਹੀ ਜਾਤਾ ਹੈ, ਜੈਸਾ ਕਿ ਇਸ ਸ਼ਬਦ ਵਿਚ ਕਥਨ ਹੈ ਕਿ ਹੇ ਮਾਈ ਮੈਂ ਅਕਾਲ ਪੁਰਖ ਦੇ ਅਰਾਧਨ ਦੇ ਧਨ ਨੂੰ ਇਕੱਤਰ ਕੀਤਾ ਹੈ ਜਿਸ ਦੇ ਪਰਾਪਤ ਹੋਣੇ ਪਰ ਮੇਰਾ ਮਨ ਸੰਸਾਰਕ ਕਾਮਨਾ ਦੇ ਅਧੀਨ ਹੋ ਕੇ ਜੋ ਪਯਾ ਦੇਸ਼ ਦੇਸ਼ਾਂਤ੍ਰਾਂ ਵਲ ਜਾਂਦਾ ਸੀ, ਸੋ ਓਧਰੋਂ ਧਾਵਨ ਤੇ ਰਹਿ ਗਿਆ ਹੈ ਅਤੇ ਹੁਣ ਸ਼ਾਂਤ ਕਰਕੇ ਬੈਠ ਗਿਆ ਹੈ, ਮਾਇਆ ਦੀ ਮਮਾ ਅਰਥਾਤ ਇਹ ਧਨ ਮਾਲ ਅਤੇ ਸੰਪਦਾ ਮੇਰੀ ਹੈ, ਇਹ ਕਲਪਨਾ ਮੇਰੇ ਮਨ ਤੇ ਦੂਰ ਹੋ ਗਈ ਹੈ ਅਤੇ ਸ਼ੁਧ ਗਿਆਨ ਮੇਰੇ ਰਿਦੇ ਵਿੱਚ ਉਤਪਤ ਹੋ ਗਿਆ ਹੈ, ਜਿਸ ਦੇ ਪਰਤਾਪ ਕਰਕੇ ਲੋਭ ਅਤੇ ਮੋਹ ਆਦਿਕ ਜੋ ਵਿਕਾਰ ਹਨ ਸੋ ਮੇਰੇ ਅੰਤਹਕਰਨ ਨੂੰ ਪਰਸ ਨਹੀਂ ਸਕਦੇ ਅਤੇ ਪ੍ਰਮੇਸ਼ਰ ਦੀ ਭਗਤੀ ਨੂੰ ਮੈਂ ਅੰਗੀਕਾਰ ਕਰ ਲੀਤਾ ਹੈ, ਜਿਸ ਦੇ ਪ੍ਰਤਾਪ ਕਰਕੇ ਮੇਰਾ ਜਨਮ ਜਨਮਾਂਤਰਾਂ ਦਾ ਸੰਸਾ ਦੂਰ ਹੋ ਗਿਆ ਹੈ।

ਉਸ ਰਤਨ ਦੀ ਪਰਾਪਤੀ ਕਰਕੇ ਮਨ ਦੀ ਸਾਰੀ ਤ੍ਰਿਸ਼ਨਾ ਦੂਰ ਹੋ ਗਈ ਹੈ ਅਤੇ ਆਪਣੇ ਆਪ ਦੇ ਸੁਖ ਦੇ ਵਿੱਚ ਮੇਰਾ ਆਤਮਾ ਮਗਨ ਹੋ ਗਿਆ ਹੈ, ਪ੍ਰੰਤੂ ਹੇ ਭਾਈ ਜਿਸ ਪਰ ਅਕਾਲ ਪੁਰਖ, ਜੋ ਦਿਆਲੂ ਹੈ, ਕਿਰਪਾਲ ਹੁੰਦਾ ਹੈ ਸੋਈ ਉਸ ਦੇ ਗੁਣਾਂ ਵਾਦ ਨੂੰ ਗਾਇਨ ਕਰਦਾ ਹੈ, ਜਿਸ ਤੇ ਇਸ ਪ੍ਰਕਾਰ ਦੀ ਸੰਪਦਾ ਕੋਈ ਹੀ ਗੁਰਮੁਖ ਲੋਗ ਪਰਾਪਤ ਕਰ ਸਕਦੇ ਹਨ, ਇਸ ਤੇ ਬਿਨਾਂ ਹੋਰ ਸਾਰੇ ਸੰਸਾਰਕ ਅਗਿਆਨੀ ਜੀਵ ਮਿਥਯਾ ਸੰਪਦਾ ਦੇ ਪਿਛੇ-ਜੋ ਸਦਾ ਰਹਿਣੇ ਵਾਲੀ ਨਹੀਂ ਹੈ-ਲਗੇ ਹੋਏ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਿਸੇ ਹੋਰ ਸੰਪਦਾ ਦੇ ਲਾਲਚ ਪਿਛੇ ਆਪਣੇ ਜੀਵਨ ਦਾ ਨਾਸ ਕਰਨਗੇ?

ਚਲਦਾ

*98159-85559*

----- 0 -----

# ਸ਼ਹੀਦ ਭਾਈ ਸੰਗਤ ਸਿੰਘ ਯੋਧੇ ਦੀ ਵਿਲੱਖਣ ਬੀਰ ਗਾਥਾ

*ਅਵਤਾਰ ਸਿੰਘ ਮਿਸ਼ਨਰੀ*

ਯਾਦ ਰਹੇ ਕਿ ਗੁਰੂ ਨਾਨਕ ਸਾਹਿਬ ਜੀ ਨੇ ਸਿੱਖ ਧਰਮ ਦੀ ਪ੍ਰਾਰੰਭਤਾ ਵੇਲੇ ਹੀ ਜਿੱਥੇ ਹੋਰ ਸਮਾਜਿਕ ਬੁਰਾਈਆਂ ਦੇ ਵਿਰੋਧ ਵਿੱਚ ਇਨਕਲਾਬ ਲਿਆਂਦੇ ਭਾਵ ਜਾਤਾਂ-ਪਾਤਾਂ ਦੇ ਭੇਦ-ਭਾਵ ਨੂੰ ਮਿਟਾ ਕੇ ਪੰਗਤ ਅਤੇ ਸੰਗਤ ਵਿੱਚ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਸਿਧਾਂਤ ਨੂੰ ਪ੍ਰਗਟ ਕਰ ਦਿੱਤਾ ਸੀ ਓਥੇ ਬਾਕੀ ਗੁਰੂ ਵੀ ਇਨ੍ਹਾਂ ਸਿਧਾਂਤਾਂ ਨੂੰ ਦ੍ਰਿੜਤਾ ਨਾਲ ਪ੍ਰਚਾਰਦੇ ਰਹੇ। ਜਦੋਂ ਗੁਰੂ ਰਾਮਦਾਸ ਜੀ ਨੇ ਗੁਰੂ ਕਾ ਚੱਕ (ਅੰਮ੍ਰਿਤਸਰ) ਵਸਾਇਆ ਤਾਂ ਗੁਰੂ-ਦਰਸ਼ਨਾਂ ਅਤੇ ਗੁਰ-ਸੇਵਾ ਲਈ ਕੁਝ ਸਿੱਖਾਂ ਦੇ ਪ੍ਰਵਾਰ ਵੀ ਆਇਆ ਕਰਦੇ ਸਨ ਜਿਨ੍ਹਾਂ ਵਿੱਚੋਂ ਕੱਪੜਾ ਬੁਣਕਰ (ਜੁਲਾਹਾ) ਕਿਰਤ ਨਾਲ ਸੰਬੰਧਤ ਭਾਈ ਜਰਨੈਲ ਜੀ ਦਾ ਪਰਵਾਰ ਵੀ ਸੀ। ਗੁਰੂ ਰਾਮਦਾਸ ਜੀ ਨੇ ਜਾਤਾਂ-ਪਾਤਾਂ ਵਾਲੀ ਮਾਨਸਿਕਤਾ ਨੂੰ ਆਪਣੀ ਸਿੱਖ ਸੰਗਤ ਵਿੱਚੋਂ ਹਮੇਸ਼ਾ ਵਾਸਤੇ ਦੂਰ ਕਰਨ ਲਈ ਇੱਕ ਦਿਨ ਧਾਰਮਿਕ ਦੀਵਾਨ ਦੀ ਸਮਾਪਤੀ ਤੋਂ ਬਾਅਦ ਭਾਈ ਜਰਨੈਲ ਜੀ ਅਤੇ ਉਨ੍ਹਾਂ ਨਾਲ ਆਈ ਸੰਗਤ ਦੀ ਸੇਵਾ ਤੋਂ ਅਤੀ ਪ੍ਰਸੰਨ ਹੋ ਕੇ ਆਪਣੇ ਪਾਸ ਬੁਲਾ ਸਿਰੋਪਾਓ ਦੀ ਬਖਸ਼ਿਸ਼ ਕੀਤੀ। ਜਦੋਂ ਗੁਰੂ ਅਰਜਨ ਸਾਹਿਬ ਜੀ ਦੀ ਅਦੁੱਤੀ ਸ਼ਹੀਦੀ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਧਾਰਨ ਕਰਕੇ, ਇੱਕ ਗਸ਼ਤੀ ਹੁਕਮਨਾਮਾ ਸੰਗਤਾਂ ਪ੍ਰਤੀ ਲਿਖ ਭੇਜਿਆ ਜਿਸ ਵਿੱਚ ਉਨ੍ਹਾਂ ਆਪਣੇ ਸਿੱਖ ਸੇਵਕਾਂ ਵੱਲੋਂ ਹੋਰ ਤੋਹਫ਼ਿਆਂ ਦੀ ਥਾਵੇਂ ਸ਼ਸਤਰ ਅਤੇ ਘੋੜਿਆਂ ਦੀ ਮੰਗ ਕੀਤੀ ਤੇ ਨਾਲ ਹੀ ਹਥਿਆਰਬੰਦ ਹੋਣ ਦਾ ਸੱਦਾ ਦਿੱਤਾ, ਓਦੋਂ ਹੁਕਮਨਾਮੇ ਨੂੰ ਸੁਣ ਕੇ ਜਿੱਥੇ ਦੇਸ਼ ਦੇ ਕੋਨੇ-ਕੋਨੇ ਤੋਂ ਸਿੱਖ ਸੰਗਤਾਂ ਵਹੀਰਾਂ ਘੱਤ ਆਈਆਂ ਉੱਥੇ ਦੁਆਬੇ-ਮਾਲਵੇ ਦੇ ਸੂਰਬੀਰ ਯੋਧਿਆਂ ਨੇ ਗੁਰੂ ਸਾਹਿਬ ਪਾਸ ਆਪਣੀਆਂ ਸੇਵਾਵਾਂ ਪੇਸ਼ ਕਰਦੇ ਹੋਏ ਬੇਨਤੀ ਕੀਤੀ-ਸੱਚੇ ਪਾਤਸ਼ਾਹ! ਅਸੀਂ ਗਰੀਬ ਆਪ ਜੀ ਦੀ ਸ਼ਰਨ ਆਏ ਹਾਂ। ਸਾਡੇ ਕੋਲ ਭੇਟਾ ਕਰਨ ਲਈ ਕੁਝ ਵੀ ਪਦਾਰਥ ਮਾਇਆ ਨਹੀਂ, ਅਸੀਂ ਕੇਵਲ ਆਪਣੀਆਂ ਜਾਨਾਂ ਹੀ ਭੇਟ ਕਰ ਸਕਦੇ ਹਾਂ, ਕਿਰਪਾ ਕਰੋ, ਸਾਨੂੰ ਆਪਣੀ ਫੌਜ ਵਿੱਚ ਰੱਖ ਲਵੋ-ਹਮ ਅਨਾਥ ਸਿਰ ਭੇਟਾ ਕੀਨੇ, ਦਯਾ ਕਰਯੋ ਇਉਂ ਕਹਿ ਦੀਨੇ॥ (ਗੁਰਬਿਲਾਸ ਪਾ: ਛੇਵੀਂ-੧੫੩) ਇਨ੍ਹਾਂ ਵਿੱਚ ਹੀ ਦੁਆਬੇ ਦੇ ਜਲੰਧਰ ਦੇ ਲਾਗਲੇ ਪਿੰਡ ਜੰਡੂ ਸਿੰਘਾਂ, ਫਗਵਾੜਾ, ਗੁਰਾਇਆਂ, ਹੁਸ਼ਿਆਰਪੁਰ ਦੇ ਅਨੇਕਾਂ ਸਿੰਘ ਸ਼ਾਮਲ ਸਨ। ਜੰਡੂ ਸਿੰਘਾਂ ਦੇ ਭਾਈ ਬੁੱਧਾ ਤੇ ਸੁੱਧਾ ਜੀ ਸਮੇਤ ਸਪਰੌੜ ਖੇੜੀ ਦੇ ਭਾਈ ਭਾਨੂੰ ਜੀ ਵੀ ਸ਼ਾਮਲ ਹੋਏ ਜੋ ਭਾਈ ਸੰਗਤ ਸਿੰਘ ਜੀ ਦੇ ਦਾਦਾ ਜੀ ਸਨ ਜਿਨ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਾਲ ਜੰਗਾਂ-ਯੁੱਧਾਂ ਵਿੱਚ ਸ਼ਾਮਲ ਹੋ ਕੇ ਆਪਣੀ ਬਹਾਦਰੀ ਦੇ ਜੌਹਰ ਦਿਖਾਏ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਲੜੀਆਂ ਚੌਹਾਂ ਜੰਗਾਂ ਵਿੱਚ ਸ਼ਾਮਲ ਸਨ। ਜਦੋਂ ਭਾਈ ਮੱਖਣ ਸ਼ਾਹ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਬਾਬਾ ਬਕਾਲਾ ਵਿਖੇ ਆ ਕੇ ਲੱਭ ਲਿਆ ਤਾਂ ਸਭ ਤੋਂ ਪਹਿਲਾਂ ਭਾਈ ਰਣੀਆ ਜੀ ਗੁਰੂ-ਦਰਸ਼ਨਾਂ ਲਈ ਬਾਬੇ ਬਕਾਲੇ ਪਹੁੰਚੇ ਕਿਉਂਕਿ ਬਚਪਨ ਤੋਂ ਹੀ ਗੁਰੂ-ਸੇਵਾ ਦੀ ਚੇਟਕ ਲੱਗਣ ਕਰਕੇ ਗੁਰੂ ਸਾਹਿਬ ਦੇ ਪਰਵਾਰ ਦੀ ਸੇਵਾ ਵਿੱਚ ਜੁੱਟ ਗਏ। ਗੁਰੂ ਸਾਹਿਬ ਨੇ ਭਾਈ ਰਣੀਆ ਜੀ ਨੂੰ ਮੁੜ ਮਾਖੋਵਾਲ ਵਸਾਉਣ ਦੀ ਗੱਲ ਕਰਕੇ, ਕੁਝ ਸਮੇਂ ਦੀ ਛੁੱਟੀ ਉਪ੍ਰੰਤ ਮੁੜ ਮਾਖੋਵਾਲ ਆਉਣ ਲਈ ਕਹਿ ਦਿੱਤਾ।

੧੯ ਜੂਨ, ੧੬੬੫ ਮੁਤਾਬਿਕ ੨੧ ਹਾੜ, ੧੭੨੨ ਬਿਕ੍ਰਮੀ ਨੂੰ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਪਾਸੋਂ ਨੀਂਹ ਰਖਾ ਕੇ ਗੁਰੂ ਜੀ ਨੇ ਆਪਣੀ ਮਾਤਾ ਨਾਨਕੀ ਜੀ ਦੇ ਨਾਂ ਪਰ ਇਸ ਸ਼ਹਿਰ ਦਾ ਨਾਮ ਚੱਕ ਨਾਨਕੀ ਰੱਖਿਆ। ਦੂਰੋਂ-ਨੇੜਿਓਂ ਆ ਕੇ ਸੰਗਤਾਂ ਇੱਥੇ ਵੱਸ ਗਈਆਂ। ਭਾਈ ਰਣੀਆ ਜੀ ਵੀ ਆਪਣੀ ਸੁਪਤਨੀ ਤੇ ਪ੍ਰਵਾਰ ਸਮੇਤ ਇਥੇ ਆ, ਸੇਵਾ ਵਿੱਚ ਜੁੱਟ ਗਏ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੇ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ਾਂ ਨੂੰ ਘਰ-ਘਰ ਪਹੁੰਚਾਉਣ ਲਈ ਪ੍ਰਚਾਰ ਦੌਰੇ ਅਰੰਭੇ ਉਸ ਵੇਲੇ ਕੁਝ ਗਿਣੇ-ਚੁਣੇ ਸਿੱਖ ਸੇਵਕਾਂ ਦਾ ਛੋਟਾ ਜਿਹਾ ਕਾਫ਼ਲਾ ਗੁਰੂ ਸਾਹਿਬ ਨਾਲ ਹੋ ਤੁਰਿਆ। ਜਿਨ੍ਹਾਂ ਵਿੱਚ ਭਾਈ ਰਣੀਆ, ਆਪਣੀ ਸੁਪਤਨੀ ਬੀਬੀ ਅਮਰੋ ਸਮੇਤ ਯਾਤਰਾ ਵਿੱਚ ਸ਼ਾਮਲ ਹੋ ਗਏ। ਮਾਲਵੇ ਦੇਸ਼ ਦੇ ਬਾਂਗਰ ਇਲਾਕੇ 'ਚ ਪ੍ਰਚਾਰ ਕਰਦੇ ਹੋਏ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਖ-

ਵੱਖ ਥਾਵਾਂ ਤੋਂ ਹੁੰਦੇ ਹੋਏ ਸੰਗਤਾਂ ਸਮੇਤ ਪਟਨਾ ਸਾਹਿਬ ਪੁੱਜੇ। ਇੱਥੇ ਹੀ ਬਾਲ ਗੋਬਿੰਦ ਰਾਏ ਜੀ ਦੇ ਜਨਮ ੨੨ ਦਸੰਬਰ, ੧੬੬੬ ਈ. ਦੇ ਪ੍ਰਕਾਸ਼ ਤੋਂ ੪ ਮਹੀਨੇ ਦੇ ਫ਼ਰਕ ਨਾਲ ਭਾਵ ੨੫ ਅਪ੍ਰੈਲ, ੧੬੬੭ ਈ. ਨੂੰ ਭਾਈ ਸੰਗਤਾ ਜੀ ਨੇ ਭਾਈ ਰਣੀਆ ਤੇ ਬੀਬੀ ਅਮਰੋ ਜੀ ਦੇ ਗ੍ਰਹਿ ਵਿਖੇ ਜਨਮ ਲਿਆ। ਇਨ੍ਹਾਂ ਦੀ ਸ਼ਕਲ ਗੁਰੂ ਸਾਹਿਬ ਨਾਲ ਇੰਨੀ ਮਿਲਦੀ-ਜੁਲਦੀ ਸੀ ਕਿ ਇੱਕ ਵਾਰੀ ਰਾਣੀ ਮੈਣੀ ਦੇ ਘਰ ਰਾਣੀ ਨੂੰ ਭੁਲੇਖਾ ਪਾਉਣ ਲਈ ਆਪਣੀ ਥਾਂ ਬਾਲ ਸੰਗਤਾ ਜੀ ਨੂੰ ਅੱਗੇ ਕਰ ਦਿੱਤਾ ਪ੍ਰੰਤੂ ਰਾਣੀ ਮੈਣੀ ਨੇ ਗੋਦੀ ਵਿੱਚ ਬਿਠਾ ਦੋਹਾਂ ਦਾ ਮਸਤਕ ਚੁੰਮਦੇ ਕਿਹਾ ਕਿ ਤੁਸੀਂ ਦੋਵੇਂ ਹੀ ਮੇਰੇ ਪਿਆਰੇ ਪੁੱਤਰ ਹੋ। ਬਾਲ ਸੰਗਤਾ ਜੀ ਗੋਬਿੰਦ ਰਾਏ ਤੋਂ ਸਿਰਫ਼ ਚਾਰ ਕੁ ਮਹੀਨੇ ਛੋਟੇ ਹੋਣ ਕਰਕੇ ਹਰ ਵਕਤ ਨਾਲ ਹੀ ਵਿਚਰਦੇ ਸਨ। ਕਈ ਵਾਰ ਬਾਲ ਗੋਬਿੰਦ ਰਾਏ ਨਕਲੀ ਲੜਾਈ ਕਰਨ ਹਿੱਤ ਦੋ ਟੋਲੀਆਂ ਬਣਾ ਇਕ ਟੋਲੀ ਦਾ ਆਗੂ ਆਪ ਬਣਦੇ ਤੇ ਦੂਜੀ ਟੋਲੀ ਦਾ ਆਗੂ ਸੰਗਤਾ ਜੀ ਨੂੰ ਬਣਾ ਨਕਲੀ ਲੜਾਈ ਕਰਦੇ। ਇਸ ਤਰ੍ਹਾਂ ਬਚਪਨ ਤੋਂ ਹੀ ਸਾਥੀ ਹਾਣੀਆਂ ਨਾਲ ਯੁੱਧ ਕਰਨ ਦੀ ਤਿਆਰੀ ਹੋਣ ਲੱਗ ਪਈ ਸੀ। ਛੇ ਸਾਲ ਦੀ ਉਮਰ ਵਿੱਚ ਜਦੋਂ ਬਾਲ ਗੋਬਿੰਦ ਰਾਏ ਜੀ ਨੂੰ ਗੁਰੂ-ਪਿਤਾ ਦੇ ਹੁਕਮ ਸਦਕਾ ਪ੍ਰਵਾਰ ਸਮੇਤ ਚੱਕ ਨਾਨਕੀ ਵਾਪਸ ਬੁਲਾਇਆ, ਉਸ ਵਕਤ ਹੋਰ ਸੰਗਤਾਂ ਸਮੇਤ ਬਾਲ ਸੰਗਤਾ ਵੀ ਆਪਣੇ ਮਾਤਾ-ਪਿਤਾ ਸਮੇਤ ਚੱਕ ਨਾਨਕੀ (ਹੁਣ ਅਨੰਦਪੁਰ ਸਾਹਿਬ) ਵਾਪਸ ਆ ਗਏ।

ਗੁਰਤਾ-ਗੱਦੀ ਮਿਲਣ ਤੋਂ ਬਾਅਦ ਖਾਲਸਾ ਪੰਥ ਦੀ ਸਾਜਨਾ ਤੱਕ ਯਾਨੀ ਕਿ ੧੬੭੫ ਤੋਂ ਲੈ ਕੇ ੧੬੯੯ ਤਕ ਦੇ ੨੩-੨੪ ਸਾਲਾਂ ਦੇ ਅਨੇਕਾਂ ਪ੍ਰਕਾਰ ਦੇ ਕਾਰਜ ਗੁਰੂ ਨਾਨਕ ਮਿਸ਼ਨ ਪੂਰਤੀ ਹਿੱਤ ਕੀਤੇ ਗਏ, ਜਿਨ੍ਹਾਂ ਵਿੱਚ ਜਬਰ-ਜ਼ੁਲਮ ਨੂੰ ਠੱਲ੍ਹ ਪਾਉਣ ਹਿੱਤ, ਦੁਸ਼ਟਾਂ ਦਾ ਖਾਤਮਾ ਕਰਨ ਲਈ ਜੰਗ-ਯੁੱਧ ਵੀ ਕਰਨੇ ਪਏ। ਜਿੱਥੇ ਭਾਈ ਸੰਗਤਾ ਜੀ ਨੇ ਦਸਮੇਸ਼ ਪਿਤਾ ਦੇ ਹੁਕਮਾਂ ਨੂੰ ਮੰਨਦੇ ਹੋਏ ਪ੍ਰਚਾਰਕ ਰੂਪ ਵਿੱਚ ਮਾਲਵੇ ਦੇ ਖੇਤਰ ਦੇ ਪਿੰਡ-ਪਿੰਡ ਜਾ ਕੇ ਗੁਰੂ ਨਾਨਕ ਸਾਹਿਬ ਜੀ ਦੇ ਸਿਧਾਂਤਾਂ ਪਰ ਚੱਲਣ ਦੀ ਪ੍ਰੇਰਨਾ ਦਿੱਤੀ ਉਥੇ ਗੁਰੂ ਸਾਹਿਬ ਦੀ ਚੌਰ ਬਰਦਾਰੀ, ਮੱਝਾਂ-ਗਾਈਆਂ ਚਾਰੀਆਂ ਅਤੇ ਜੰਗਾਂ-ਯੁੱਧਾਂ ਵਿੱਚ ਗੁਰੂ ਸਾਹਿਬ ਦੀ ਅਸ਼ੀਰਵਾਦ-ਥਾਪੜੇ ਸਦਕਾ ਬਹਾਦਰੀ ਦੇ ਜੌਹਰ ਵੀ ਵਿਖਾਏ।

ਜਦੋਂ ਦਸਮੇਸ਼ ਪਿਤਾ ਨੇ ੧੬੯੯ ਦੀ ਵੈਸਾਖੀ ਵਾਲੇ ਦਿਨ ਗੁਰੂ ਬਾਬਾ ਨਾਨਕ ਸਾਹਿਬ ਜੀ ਦੇ ਚਲਾਏ ਨਿਰਮਲ ਪੰਥ-**ਮਾਰਿਆ ਸਿੱਕਾ ਜਗਤ ਵਿਚਿ ਨਾਨਕ ਨਿਰਮਲ ਪੰਥ ਚਲਾਇਆ** (ਭਾ.ਗੁ) ਖਾਲਸਾ ਪੰਥ ਪ੍ਰਗਟਾਇਆ, ਉਸੇ ਹੀ ਦਿਨ ਭਾਈ ਸੰਗਤਾ ਜੀ ਨੇ ਸਮੇਤ ਪ੍ਰਵਾਰ, ਮਾਤਾ-ਪਿਤਾ, ਭਰਾਵਾਂ, ਇੱਥੋਂ ਤੱਕ ਕਿ ਚਾਚੇ ਦੇ ਪੁੱਤਰਾਂ ਨੇ ਵੀ ਪੰਜਾਂ-ਪਿਆਰਿਆਂ ਤੋਂ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ। ਉਸ ਤੋਂ ਬਾਅਦ ਗੁਰੂ ਜੀ ਨੇ ਭਾਈ ਸੰਗਤ ਸਿੰਘ ਜੀ ਨੂੰ ਪ੍ਰਚਾਰਕ ਨੀਯਤ ਕਰ ਕੇ ਮਾਲਵੇ ਦੇਸ਼ ਦੀ ਸੰਗਤ ਦੇ ਨਾਂ ਇੱਕ ਹੁਕਮਨਾਮਾ ਭੇਜਿਆ, ਜੋ ਭਾਈ ਸਾਹਿਬ ਨੂੰ ਪਿੰਡ ਖੁੱਡੇ ਜੋ ਮੁਕਤਸਰ ਸਾਹਿਬ ਵਿੱਚ ਪੈਂਦਾ ਹੈ, ਮਿਲਿਆ, ਜਿਸ ਵਿੱਚ ਗੁਰੂ ਸਾਹਿਬ ਦਾ ਹੁਕਮ ਸੀ ਕਿ ਜਿਹੜਾ ਸਿੱਖ ਘੋੜਾ, ਤਲਵਾਰ, ਬੰਦੂਕ, ਨੇਜ਼ਾ ਆਦਿ ਹੋਰ ਵੀ ਨਵੀਨ ਸ਼ਸਤਰ ਲੈ ਕੇ ਅਨੰਦਪੁਰ ਸਾਹਿਬ ਆਵੇਗਾ, ਉਹ ਸਿੰਘ ਸਾਡੇ ਪਿਆਰ ਦਾ ਹੱਕਦਾਰ ਹੋਵੇਗਾ। ਇਸ ਹੁਕਮਨਾਮੇ ਦੀ ਅਸਲ ਕਾਪੀ **ਗੁਰਦੁਆਰਾ ਸ਼ਹੀਦ ਭਾਈ ਸੰਗਤ ਸਿੰਘ, ਅਨੰਦਪੁਰ ਸਾਹਿਬ** ਦੇ ਪ੍ਰਬੰਧਕਾਂ ਪਾਸ ਮੌਜੂਦ ਦੱਸੀ ਜਾਂਦੀ ਹੈ। ਬਚਪਨ ਤੋਂ ਹੀ ਆਪ ਜੀ ਵਿੱਚ ਬੀਰਰਸ, ਗੁਰੂਘਰ ਪ੍ਰਤੀ ਸ਼ਰਧਾ ਅਤੇ ਪ੍ਰੇਮ ਕੁੱਟ-ਕੁੱਟ ਕੇ ਭਰਿਆ ਪਿਆ ਸੀ। ਨਾਂ ਤਾਂ ਕਿਸੇ ਤੋਂ ਆਪ ਜੀ ਡਰਦੇ ਹੀ ਸਨ ਅਤੇ ਨਾ ਹੀ ਕਿਸੇ ਨੂੰ ਡਰਾਉਂਦੇ ਸਨ। ਮੌਤ ਦਾ ਡਰ ਉਨ੍ਹਾਂ ਵਿੱਚ ਰੱਤੀ ਭਰ ਵੀ ਨਹੀਂ ਸੀ। ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਇੱਕ ਪੰਡਤ ਨੇ ਰੋ-ਰੋ ਕੇ ਅਰਜੋਈ ਕੀਤੀ ਕਿ ਗੁਰੂ ਜੀ! ਮੇਰੀ ਘਰਵਾਲੀ ਨੂੰ ਇਕ ਪਠਾਣ ਜ਼ਬਰਦਸਤੀ ਖੋਹ ਕੇ ਰੋਪੜ ਵਾਲੇ ਪਾਸੇ ਲੈ ਗਿਆ ਹੈ ਕ੍ਰਿਪਾ ਕਰੋ ਗਰੀਬ ਨਿਮਾਣੇ -ਨਿਤਾਣੇ ਦੀ ਆਸ ਕੇਵਲ ਗੁਰੂ ਨਾਨਕ ਸਾਹਿਬ ਜੀ ਦਾ ਦਰ-ਘਰ ਹੀ ਹੈ। ਮੇਰੀ ਘਰਵਾਲੀ ਮੈਨੂੰ ਵਾਪਸ ਦਿਵਾਈ ਜਾਵੇ ਜੀ ਤਾਂ ਦਸਮੇਸ਼ ਪਿਤਾ ਜੀ ਨੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੂੰ ਹੁਕਮ ਕੀਤਾ ਕਿ ਤੁਰੰਤ ਕਾਰਵਾਈ ਕਰੋ ਅਤੇ ਉਸ ਬੀਬੀ ਨੂੰ ਪਠਾਣ ਕੋਲੋਂ ਛੁਡਵਾ ਕੇ ਲੈ ਆਓ। ਉਸ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਲ ਭਾਈ ਸੰਗਤ ਸਿੰਘ ਜੀ ਵੀ ਗਏ ਸਨ। ਸਿੰਘਾਂ ਨੇ ਸਵਾਰ ਹੋ ਕੇ ਘੋੜੇ ਏਨੇ ਤੇਜ਼ ਭਜਾਏ ਕਿ ਕਮਾਲ ਹੀ ਕਰ ਦਿੱਤੀ। ਪਠਾਣ ਅਜੇ ਆਪਣੇ ਘਰ ਦੇ ਲਾਗੇ ਪਹੁੰਚਿਆ ਹੀ ਸੀ ਕਿ ਸਿੰਘਾਂ ਨੇ ਲਲਕਾਰਾ ਮਾਰਿਆ। ਪਠਾਣ ਡਰਦਾ ਘਰ ਵਿੱਚ ਲੁਕ ਗਿਆ ਤੇ ਅੰਦਰੋਂ ਬੂਹਾ ਬੰਦ ਕਰ ਲਿਆ। ਏਧਰ ਖੋਹ ਕੇ

ਲਿਆਂਦੀ ਪੰਡਤਾਣੀ ਰੋ-ਰੋ ਕੇ ਵਾਸਤੇ ਪਾ ਰਹੀ ਸੀ। ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਸੰਗਤ ਸਿੰਘ ਨੇ ਉਸ ਬੀਬੀ ਨੂੰ ਹੌਂਸਲਾ ਦਿੱਤਾ। ਸਿੰਘਾਂ ਨੇ ਪਠਾਣ ਨੂੰ ਪਕੜ ਲਿਆ। ਖੂਬ ਸੋਧਾ ਲਾਇਆ। ਜਦੋਂ ਉਸ ਨੂੰ ਪਾਰ (ਖਤਮ) ਕਰਨ ਲਈ ਸਿੰਘਾਂ ਨੇ ਤੇਗ ਉੱਪਰ ਕੀਤੀ ਤਾਂ ਪਠਾਣ ਦੀ ਘਰਵਾਲੀ ਨੇ ਤਰਲੇ ਪਾਏ, ਮਿੰਨਤਾਂ ਕੀਤੀਆਂ, ਪਠਾਣ ਨੇ ਅੱਗੇ ਤੋਂ ਅਜਿਹੇ ਕੁਕਰਮ ਨਾ ਕਰਨ ਦੀ ਸਹੁੰ ਖਾਧੀ। ਸਿੰਘਾਂ ਨੇ ਪਠਾਣ ਦੀ ਜਾਨ ਬਖਸ਼ ਦਿੱਤੀ ਅਤੇ ਪੰਡਤਾਣੀ ਵਾਪਸ ਲਿਆ ਕੇ ਗੁਰੂ-ਦਰਬਾਰ ਦੀ ਸ਼ਰਣ ਵਿੱਚ ਆਏ ਪੰਡਤ ਦੇ ਹਵਾਲੇ ਕੀਤੀ।

ਸ੍ਰੀ ਆਨੰਦਪੁਰ ਸਾਹਿਬ ਦਾ ਕਿਲਾ ਛੱਡਣ ਵੇਲੇ ਸਰਸਾ ਨਦੀ ਦੇ ਕੰਢੇ ਹੋਏ ਮੁਗਲਾਂ ਨਾਲ ਘਮਸਾਣ ਯੁੱਧ ਵਿੱਚ ਉਸ ਨੇ ਵੀ ਤੇਗ ਦੇ ਚੰਗੇ ਜੌਹਰ ਦਿਖਾਏ ਸਨ। ਜਦੋਂ ਅਨੰਦਪੁਰ ਸਾਹਿਬ ਵਿਖੇ ਅਨੰਦਗੜ੍ਹ ਕਿਲ੍ਹੇ ਨੂੰ ਮੁਗਲ ਫ਼ੌਜਾਂ ਨੇ ਘੇਰਾ ਪਾਇਆ ਹੋਇਆ ਸੀ, ਘੇਰਾ ਇੰਨਾ ਤੰਗ ਕਰ ਦਿੱਤਾ ਗਿਆ ਸੀ ਕਿ ਬਾਹਰੋਂ ਰਸਦ ਆਉਣੀ ਵੀ ਬੰਦ ਹੋ ਗਈ ਸ਼ੀ, ਉਸ ਵੇਲੇ ਸਿੰਘਾਂ ਦੇ ਉੱਡਣ ਦਸਤੇ ਬਣਾਏ ਗਏ ਸਨ, ਜਿਨ੍ਹਾਂ ਵਿੱਚ ਭਾਈ ਸੰਗਤ ਸਿੰਘ ਦਾ ਜਥਾ ਵੀ ਸ਼ਾਮਲ ਸੀ। ਰਾਤ ਵੇਲੇ ਪਹਾੜੀ ਪਰ ਮੁਗਲ ਫੌਜਾਂ ਦੇ ਕੈਂਪਾਂ ਉੱਤੇ ਹਮਲੇ ਕਰ ਕੇ ਰਸਦਾਂ ਲੁੱਟ ਕੇ ਲੈ ਆਉਂਦੇ ਸਨ। ਘੇਰਾ ਦਿਨ-ਬ-ਦਿਨ ਤੰਗ ਹੁੰਦਾ ਜਾ ਰਿਹਾ ਸੀ, ਇਥੋਂ ਤਕ ਕਿ ਜੇ ਪਾਣੀ ਵੀ ਲੈਣ ਜਾਣਾ ਹੁੰਦਾ ਤਾਂ ਜੇ ਚਾਰ ਸਿੰਘ ਵੀ ਜਾਂਦੇ ਸਨ ਤਾਂ ਦੋ ਰਸਤੇ ਵਿੱਚ ਹੀ ਸ਼ਹੀਦ ਹੋ ਜਾਂਦੇ ਸਨ-

**ਚਾਰ ਸਿੰਘ ਪਾਨੀ ਕੋ ਜਾਵੈਂ। ਦੋ ਜੂਝੈ ਦੋ ਪਾਨੀ**
**ਲਿਆਵੈਂ। ਲਰੈਂ ਸਿੰਘ ਮਾਰੈਂ ਲਲਕਾਰੈ।**

ਆਖ਼ਰ ਦਸੰਬਰ ੧੭੦੪ ਈ. ਨੂੰ ਰਾਤ ਦੇ ਪਹਿਲੇ ਪਹਿਰ ਮਾਤਾ ਗੁਜਰੀ ਜੀ ਰਾਹੀਂ ਸੰਗਤਾਂ ਦੇ ਜ਼ੋਰ ਪਾਉਣ ਤੇ ਦਸਮੇਸ਼ ਪਿਤਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਛੱਡ ਦਿੱਤਾ। ਅੱਗੋਂ ਸਰਸਾ ਨਦੀ ਠਾਠਾਂ ਮਾਰ ਰਹੀ ਸੀ। ਵੈਰੀ ਕਸਮਾਂ ਨੂੰ ਤੋੜ ਕੇ ਗੁਰੂ ਜੀ ਦੇ ਕਾਫਲੇ ਉਤੇ ਆ ਪਏ। ਸਰਸਾ ਕਿਨਾਰੇ ਭਿਆਨਕ ਜੰਗ ਹੋਈ। ਗੁਰੂ ਜੀ ਨੇ ਪੈਦਲ ਵਹੀਰ ਲੰਘਾਉਣ ਲਈ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੇ ਸਿੰਘ, ਭਾਈ ਜੀਵਨ ਸਿੰਘ, ਭਾਈ ਸੰਗਤ ਸਿੰਘ ਦੀ ਕਮਾਂਡ ਹੇਠ ਜਥੇ ਥਾਪ ਦਿੱਤੇ। ਮੁਗਲ ਅਤੇ ਪਹਾੜੀ ਫ਼ੌਜਾਂ ਨੇ ਸਿੰਘਾਂ ਤੇ ਹਮਲਾ ਕਰ ਦਿੱਤਾ। ਦਸਮੇਸ਼ ਪਿਤਾ ਜੀ ਨੇ ਜਥਿਆਂ ਨੂੰ ਵੈਰੀ ਦਾ ਡਟ ਕੇ ਟਾਕਰਾ ਕਰਨ ਦਾ ਹੁਕਮ ਦਿੱਤਾ ਕਿ ਜਦ ਤੱਕ ਵਹੀਰ ਸਰਸਾ ਪਾਰ ਨਹੀਂ ਕਰ ਜਾਂਦੀ ਤਦ ਤਕ ਵੈਰੀਆਂ ਦਾ ਟਾਕਰਾ ਕਰਦੇ ਰਹਿਣਾ। ਇਸ ਜੰਗ ਸਮੇਂ ਬਹੁਤ ਸਾਰੇ ਸਿੰਘ ਸਰਸਾ ਪਾਰ ਕਰਦੇ ਹੋਏ ਨਦੀ ਦੀ ਭੇਟ ਹੋ ਗਏ। ਸਰਸਾ ਦੇ ਜੰਗ ਸਮੇਂ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ। ਅਨੇਕਾਂ ਸਿੰਘ ਇਸ ਘਮਸਾਣ ਦੀ ਜੰਗ ਵਿਚ ਸ਼ਹੀਦੀ ਪਾ ਗਏ ਤੇ ਕੁਝ ਸਰਸਾ ਨਦੀ ਵਿੱਚ ਕਈ ਮੀਲ ਦੂਰ ਪਾਣੀ ਦੇ ਵੇਗ ਵਿੱਚ ਰੁੜ੍ਹ ਗਏ। ਗੁਰੂ ਜੀ ਨੇ ੭ ਪੋਹ ਦੀ ਰਾਤ ਨੂੰ ਰੋਪੜ ਤੋਂ ਚਮਕੌਰ ਸਾਹਿਬ ਜਾਣ ਦਾ ਫੈਸਲਾ ਲਿਆ। ਗੁਰੂ ਜੀ ਰਾਤ ਨੂੰ ਆਪਣੇ ਨਾਲ ਦੇ ਚਾਲ੍ਹੀ ਸਿੰਘਾਂ ਸਮੇਤ ਚਮਕੌਰ ਦੀ ਕੱਚੀ ਗੜ੍ਹੀ ਵਿੱਚ ਆ ਬਿਰਾਜੇ। ਅਗਲੇ ਦਿਨ ਸਵੇਰੇ ਲੂ ਪੋਹ, ਸੰਮਤ ੧੭੬੧ ਬਿਕ੍ਰਮੀ ਨੂੰ ਸੰਸਾਰ ਦੇ ਅਨੋਖੇ ਤੇ ਚਮਤਕਾਰੀ ਯੁੱਧ ਦੀ ਸ਼ੁਰੂਆਤ ਹੋਈ। ਇੱਕ ਪਾਸੇ ਕੇਵਲ ਭੁੱਖੇ ਤੇ ਥੱਕੇ ੪੦ ਸਿੰਘ, ਦੂਜੇ ਪਾਸੇ ਵੈਰੀ ਦਲ ਦੀ ਭਾਰੀ ਫੌਜ। ਇਸ ਬਾਰੇ ਜ਼ਫ਼ਰਨਾਮੇ ਵਿੱਚ ਜਿਕਰ ਹੈ ਕਿ-

**ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ॥ ਕਿ**
**ਦਹ ਲੱਕ ਬਿਆਯਦ ਬਰੋ ਬੇਖ਼ਬਰ॥੧੯॥**

ਇਸ ਗੜ੍ਹੀ ਦੇ ਸਿੰਘਾਂ ਅਤੇ ਮੁਗਲ ਫੌਜਾਂ ਵਿਚਾਲੇ ਬਹੁਤ ਘਮਸਾਣ ਦੀ ਜੰਗ ਹੋਈ। ਮੁਗਲ ਫੌਜ ਨੇ ਤਿੰਨਾਂ ਪਾਸਿਆਂ ਤੋਂ ਘੇਰਾ ਪਾ ਹਮਲਾ ਕਰ ਦਿੱਤਾ ਜਿਸ ਵਿੱਚ ਨਾਹਰ ਖ਼ਾਂ ਤੇ ਖਵਾਜਾ ਮੁਹੰਮਦ ਆਪਣੀ ਫੌਜ ਦੀ ਅਗਵਾਈ ਕਰ ਰਹੇ ਸਨ। ਗੁਰੂ ਜੀ ਨੇ ਵੀ ਤਿੰਨਾਂ ਪਾਸਿਆਂ ਵੱਲ ਆਪਣੇ ਤੀਰਾਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਨਾਹਰ ਖਾਂ ਤੇ ਗ਼ੈਰਤ ਖ਼ਾਨ ਗੁਰੂ ਜੀ ਦੇ ਤੀਰਾਂ ਨਾਲ ਮਾਰੇ ਗਏ। ਧਰਤੀ ਤੇ ਏਨਾ ਖ਼ੂਨ ਡੁੱਲ੍ਹਿਆ ਕਿ ਗਰਦ ਵੀ ਉਡਣੋਂ ਬੰਦ ਹੋ ਗਈ। ਵੈਰੀ ਦਲ ਨਾਲ ਜੂਝਦੇ ਹੋਏ, ਸ਼ਸਤਰ ਵਿੱਦਿਆ ਦੇ ਮਾਹਿਰ, ਦੁਸ਼ਮਣਾਂ ਨੂੰ ਚੰਗਾ ਸਬਕ ਸਿਖਾਉਂਦੇ ਹੋਏ, ਸਿੰਘ ਸ਼ਹਾਦਤ ਦਾ ਜਾਮ ਪੀ ਗਏ।

ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਬੇਨਤੀ ਮੰਨ ਕੇ ਉਨ੍ਹਾਂ ਨਾਲ ਹੋਰ ਸਿੰਘਾਂ ਨੂੰ ਥਾਪੜਾ ਦੇ ਕੇ ਜੰਗ ਵੱਲ ਤੋਰ ਦਿੱਤਾ। ਬਾਬਾ ਅਜੀਤ ਸਿੰਘ ਤੇ ਹੋਰ ਸਿੰਘ ਇਸ ਮੌਕੇ ਆਖਰੀ ਦਮ ਤਕ ਦੁਸ਼ਮਣਾਂ ਦੇ ਆਹੂ ਲਾਹ ਆਖ਼ਰ ਸ਼ਹਾਦਤ ਦਾ ਜਾਮ ਪੀ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਦਾ ਸਾਰਾ ਨਜ਼ਾਰਾ ਆਪਣੀ ਅੱਖੀਂ ਵੇਖ ਜੈਕਾਰਾ ਬੋਲਿਆ-

ਪੀਯੋ ਪਿਯਾਲਾ ਪ੍ਰੇਮ ਕਾ ਭਯੋ ਸੁਮਨ ਅਵਤਾਰ।
ਆਜ ਖ਼ਾਸ ਭਏ ਖਾਲਸਾ, ਸਤਿਗੁਰੁ ਕੇ ਦਰਬਾਰ।

ਇਸ ਤੋਂ ਬਾਅਦ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਜੰਗ ਲਈ ਆਪਣੇ ਹੱਥੀਂ ਤਿਆਰ ਕਰ ਗੁਰੂ ਜੀ ਨੇ ਹੋਰ ਸਿੰਘ ਨਾਲ ਤੋਰੇ। ਉਸ ਸਮੇਂ ਬਾਬਾ ਜੁਝਾਰ ਸਿੰਘ ਜੀ ਦੇ ਮੈਦਾਨ ਵਿੱਚ ਆਉਣ ਨਾਲ ਯੁੱਧ ਇੱਕ ਵਾਰ ਫੇਰ ਭੱਖ ਪਿਆ। ਮੁਗ਼ਲ ਫੌਜਾਂ ਦੀ ਗਿਣਤੀ ਵੱਧ ਹੋਣ ਕਰਕੇ ਉਨ੍ਹਾਂ ਦੇ ਹੌਸਲੇ ਵਧੇ ਹੋਏ ਸਨ ਤੇ ਉਨ੍ਹਾਂ ਨੇ ਸਾਹਿਬਜ਼ਾਦੇ ਸਮੇਤ ਸਾਰੇ ਸਿੰਘਾਂ ਨੂੰ ਘੇਰੇ ਵਿੱਚ ਲੈ ਲਿਆ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇਜ਼ਾ ਹੱਥ ਵਿੱਚ ਫੜ ਦੁਸ਼ਮਣਾਂ ਨੂੰ ਕੂਚੀਆਂ ਵਾਂਗ ਉਸ ਵਿੱਚ ਪਰੋ-ਪਰੋ ਕੇ ਸੁੱਟਦੇ ਰਹੇ। ਉੱਪਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਵਿੱਚ ਚਾਰੇ ਪਾਸੇ ਤੋਂ ਸਾਹਿਬਜ਼ਾਦੇ ਸਮੇਤ ਸਿੰਘਾਂ ਨੂੰ ਘਿਰੇ ਦੇਖ ਤੀਰਾਂ ਦੀ ਬੁਛਾੜ ਲਗਾ ਦਿੱਤੀ। ਇਸ ਤਰ੍ਹਾਂ ਘੇਰਾ ਟੁੱਟ ਗਿਆ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਤਲਵਾਰ ਦੇ ਜੌਹਰ ਦਿਖਾ ਅਨੇਕਾਂ ਦੁਸ਼ਮਣਾਂ ਨੂੰ ਪਾਰ ਬੁਲਾਇਆ। ਅੰਤ ਵੈਰੀ ਦਲ ਨਾਲ ਜੂਝਦੇ ਹੋਏ ਬਾਬਾ ਜੁਝਾਰ ਸਿੰਘ ਜੀ ਵੀ ਇੱਕ ਮਹਾਨ ਸੂਰਬੀਰ ਯੋਧੇ ਦੀ ਤਰ੍ਹਾਂ ਸ਼ਹਾਦਤ ਦਾ ਜਾਮ ਪੀ ਗਏ। ਮਿਰਜ਼ਾ ਅਬਦੁਲ ਗ਼ਨੀ ਲਿਖਦਾ ਹੈ-

ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਯੂੰਹੀ ਖ਼ਬਰ।
ਸ਼ੁਕਰੇ ਅੱਲਾਹ ਕੀਆ ਝਟ ਉਠਾ ਕੇ ਸਰ। ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ ਬੇਟੋਂ ਕੀ ਜਾਂ,
ਧਰਮ ਕੀ ਖ਼ਾਤਿਰ ਫ਼ਿਦਾ ਹੂਈ।

ਹੁਣ ਵੈਰੀ ਦਲ ਦੇ ਜਰਨੈਲਾਂ ਰਲ ਸਲਾਹ ਕੀਤੀ ਕਿ ਸਵੇਰ ਦੀ ਲੜਾਈ ਵਾਸਤੇ ਗੜ੍ਹੀ ਅੰਦਰ ਗਿਣਤੀ ਦੇ ਸਿੰਘਾਂ ਨੂੰ ਹੱਥੋ-ਹੱਥੀ ਫੜ ਲਿਆ ਜਾਵੇ। ਇਸ ਤਰ੍ਹਾਂ ਅਜਿਹਾ ਮਤਾ ਪਕਾ ਕੇ ਦੁਸ਼ਮਣ ਦਲ ਦੀਆਂ ਫੌਜਾਂ ਗੜ੍ਹੀ ਦੁਆਲੇ ਪਹਿਰੇ ਦੀ ਤਕੜਾਈ ਕਰ ਆਰਾਮ ਕਰਨ ਲੱਗ ਪਈਆਂ। ਉੱਧਰ ਬਚੇ ਸਿੰਘਾਂ ਨੇ ਗੁਰਮਤੇ ਸੋਧਣੇ ਸ਼ੁਰੂ ਕਰ ਦਿੱਤੇ, ਵਿਚਾਰ ਕੀਤੀ ਗਈ ਕਿ ਅੱਜ ਹੀ ਰਾਤੀਂ ਦਸਮੇਸ਼ ਜੀ ਗੜ੍ਹੀ ਛੱਡ ਕੇ ਚਲੇ ਜਾਣ ਤਾਂ ਜੋ ਬਾਹਰ ਜਾ ਕੇ, ਹੋਰ ਫੌਜਾਂ ਦੀ ਤਿਆਰੀ ਕਰ ਸਕਣ ਪ੍ਰੰਤੂ ਗੁਰੂ ਜੀ ਨੇ ਨਾਂਹ ਕਰ ਦਿੱਤੀ ਤਾਂ ਗੜ੍ਹੀ ਵਿੱਚ ਬਚੇ ਸਿੰਘਾਂ ਨੇ ਪੰਚਾਇਤੀ ਰੂਪ ਵਿੱਚ ਮਤਾ ਕਰਕੇ ਗੁਰੂ ਜੀ ਨੂੰ ਗੜ੍ਹੀ ਛੱਡ ਕੇ ਸੁਰੱਖਿਅਤ ਸਥਾਨ ਵੱਲ ਜਾਣ ਦਾ ਹੁਕਮ ਸੁਣਾਇਆ। ਗੁਰੂ ਜੀ ਨੇ ਖਾਲਸੇ ਦੇ ਹੁਕਮ ਅੱਗੇ ਸਿਰ ਨਿਵਾਂਦੇ ਬੇਨਤੀ ਕੀਤੀ ਕਿ ਉਹ ਜਾਣ ਤੋਂ ਪਹਿਲੇ ਦੁਸ਼ਮਣ ਨੂੰ ਵੰਗਾਰ ਕੇ ਜਾਣਗੇ। ਇਹ ਬੇਨਤੀ ਪ੍ਰਵਾਨ ਕਰ ਲਈ ਗਈ। ਦਸਮੇਸ਼ ਪਿਤਾ ਨੇ ਤਿੰਨ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਈ ਮਾਨ ਸਿੰਘ ਆਪਣੇ ਨਾਲ ਲੈ ਜਾਣ ਦੀ ਵਿਉਂਤ ਬਣਾਈ। ਹਮਸ਼ਕਲ ਭਾਈ ਸੰਗਤ ਸਿੰਘ ਨੂੰ ਆਪਣੀ ਪੁਸ਼ਾਕ ਅਤੇ ਜਿਗ੍ਹਾ ਕਲਗੀ ਪਹਿਨਾ ਕੇ ਗੜ੍ਹੀ ਦੀ ਉੱਚੀ ਮਮਟੀ (ਗੁੰਬਦ) ਉੱਤੇ ਬੈਠਣ ਦੀ ਸਲਾਹ ਦਿੱਤੀ ਕਿਉਂਕਿ ਅਜਿਹਾ ਕਰਨ ਨਾਲ ਦੁਸ਼ਮਣ ਨੂੰ ਗੁਰੂ ਸਾਹਿਬ ਦੀ ਮੌਜੂਦਗੀ ਦਾ ਅਹਿਸਾਸ ਹੋ ਸਕੇ। ਇਸ ਤੋਂ ਬਾਅਦ ਗੁਰੂ ਸਾਹਿਬ ਜੀ ਨੇ ਉਨ੍ਹਾਂ ਸਮੇਤ ਹੋਰ ਸਿੰਘਾਂ ਨੂੰ ਦੂਸਰੇ ਦਿਨ ਦੀ ਲੜਾਈ ਵਿੱਚ ਅਪਨਾਉਣ ਯੋਗ ਨੀਤੀ ਬਾਰੇ ਉਪਦੇਸ਼ ਦਿੱਤਾ। ਗੁਰੂ ਜੀ ਨੇ ਆਪਣਾ ਤੀਰ ਕਮਾਨ ਤੇ ਹੋਰ ਸ਼ਸਤਰ ਭਾਈ ਸੰਗਤ ਸਿੰਘ ਜੀ ਨੂੰ ਦੇਂਦੇ ਕਿਹਾ ਕਿ ਜਿਉਂਦੇ-ਜੀਅ ਦੁਸ਼ਮਣ ਦੇ ਹੱਥ ਨਹੀਂ ਆਉਣਾ।

ਅਗਲੀ ਸਵੇਰ ੯ ਪੋਹ, ੧੭੬੧ ਬਿਕ੍ਰਮੀ ਦਿਨ ਚੜ੍ਹਿਆ ਮੁਗ਼ਲਾਂ ਨੇ ਗੜ੍ਹੀ ਵੱਲ ਨਜ਼ਰ ਮਾਰੀ, ਉਨ੍ਹਾਂ ਨੂੰ ਮਮਟੀ ਪਰ ਬੈਠਾ ਭਾਈ ਸੰਗਤ ਸਿੰਘ, ਗੁਰੂ ਗੋਬਿੰਦ ਸਿੰਘ ਦਿਖਾਈ ਦੇ ਰਿਹਾ ਸੀ ਤੇ ਮੁਗ਼ਲ ਬੜੇ ਹੀ ਖ਼ੁਸ਼ ਹੋਏ ਕਿ ਗੜ੍ਹੀ ਵਿੱਚ ਪੰਜ-ਸੱਤ ਸਿੰਘ ਹਨ, ਇੱਕ ਹੱਲੇ ਨਾਲ ਹੀ ਗੜ੍ਹੀ ਸਰ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਉਂਦਿਆਂ ਹੀ ਫੜ ਲਿਆ ਜਾਵੇਗਾ ਅਤੇ ਸਰਕਾਰ ਵੱਲੋਂ ਉਨ੍ਹਾਂ ਨੂੰ ਕਾਫ਼ੀ ਇਨਾਮ ਮਿਲੇਗਾ। ਇਹ ਸੋਚ ਕੇ ਮੁਗ਼ਲਾਂ ਨੇ ਗੜ੍ਹੀ ਤੇ ਹਮਲਾ ਕਰ ਦਿੱਤਾ। ਮੁੱਠੀ-ਭਰ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ ਜਿੰਨਾ ਚਿਰ ਉਨ੍ਹਾਂ ਪਾਸ ਗੋਲੀ-ਸਿੱਕੇ ਦਾ ਭੰਡਾਰ ਰਿਹਾ ਦੁਸ਼ਮਣ ਨੂੰ ਲਾਗੇ ਨਹੀਂ ਢੁੱਕਣ ਦਿੱਤਾ। ਜਦੋਂ ਤੀਰ ਤੇ ਗੋਲੀ-ਸਿੱਕਾ ਮੁੱਕ ਗਿਆ ਤਾਂ ਲੜਾਈ ਹੱਥੋ-ਹੱਥੀ ਹੋ ਗਈ। ਇੱਕ-ਇੱਕ ਕਰ ਕੇ ਸਾਰੇ ਸਿੰਘ ਜਾਮ-ਏ-ਸ਼ਹਾਦਤ ਪੀ ਗਏ। ਭਾਈ ਸੰਗਤ ਸਿੰਘ ਜੀ ਚਾਰੇ ਪਾਸੇ ਤੋਂ ਦੁਸ਼ਮਣ ਵਿੱਚ ਘਿਰੇ ਹੋਏ ਵੈਰੀਆਂ ਦੇ ਆਹੂ ਲਾਹੁੰਦੇ ਰਹੇ। ਕਈ ਘੰਟੇ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਹੋਏ ਆਖ਼ਿਰ ਫ਼ਤਹਿ ਗਜਾ ਧਰਤੀ ਤੇ ਡਿੱਗ ਪਏ। ਮੁਗ਼ਲਾਂ ਨੇ ਕਾਹਲੀ ਵਿੱਚ ਇਹ ਸੋਚ ਲਿਆ ਕਿ ਇਹ ਕਲਗੀ ਵਾਲੇ ਗੁਰੂ ਗੋਬਿੰਦ ਸਿੰਘ ਜੀ ਹਨ। ਇੱਕ ਪਠਾਣ ਨੇ ਕਲਗੀ ਵਾਲਾ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ। ਭਾਈ ਕੁਇਰ ਸਿੰਘ ਲਿਖਦੇ ਹਨ-

ਕਲਗੀ ਜਿਗ੍ਹਾ ਔਰ ਯਹ ਹੋਈ। ਗੋਬਿੰਦ ਇਹੈ ਹੈ ਸੋਈ। ਮਾਰ ਬੀਸ਼-ਸ਼ਮਸ਼ੇਰ ਪਠਾਨਾਂ। ਸੀਸ ਰਹਿਤ ਕਲਗੀ ਲੀ ਮਾਨਾ।ਸੀਸ ਨਿਹਾਰ ਬੰਗੇਸਰ ਕੋ ਬੋਲਤ ਹੈ ਸਭ ਨਰ ਨਾਰੀ।ਏਕ ਕਹੇ ਕਰੁਨਾ ਨਿਧ ਕੋ, ਇਕ ਭਾਖਤ ਹੈ ਇਹ ਖੇਲ ਅਪਾਰੀ।

ਭਾਈ ਸੰਗਤ ਸਿੰਘ ਜੀ ਜਿਵੇਂ ਪੁਕਾਰ, ਜੋਦੜੀ ਕਰ ਰਹੇ ਹੋਵਣ ਦਸਮ-ਪਿਤਾ ਅੱਗੇ-

**ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ॥ ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ॥**

(੮੨੮)

**ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥** (੨੬)

ਸਿੱਖਾਂ ਦਾ ਗੁਰੂ ਗਿਆ ਜੇ ਫੜੋ!, ਸਿੱਖਾਂ ਦਾ ਗੁਰੂ ਗਿਆ ਜੇ ਫੜੋ! ਹੁਣ ਬਚ ਕੇ ਕਿਤੇ ਨਿਕਲ ਨਾਂ ਜਾਵੇ। ਇਹ ਬੋਲ ਸਰਹਿੰਦ ਦੇ ਘਬਰਾਏ ਹੋਏ ਸੂਬੇਦਾਰ ਵਜ਼ੀਰ ਖਾਨ ਦੇ ਹਨ। ਜਦੋਂ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਚਮਕੌਰ ਦੀ ਲੜਾਈ ਦੇ ਅੰਤਿਮ ਦਿਨਾਂ ਵਿੱਚ, ਗੁਰੂ ਰੂਪ ਪੰਜ ਪਿਆਰਿਆਂ ਨੇ ਆਦੇਸ਼ ਦਿੱਤਾ ਕਿ ਉਹ ਚਮਕੌਰ ਦੀ ਹਵੇਲੀ ਛੱਡ ਜਾਣ ਤਾਂ ਮਹਾਬਲੀ ਸਤਿਗੁਰੂ ਜੀ ਨੇ ਪੰਚ-ਪ੍ਰਧਾਨੀ ਪ੍ਰੰਪਰਾ ਅਰਥਾਤ ਖਾਲਸਾ ਪੰਥ ਦੇ ਹੁਕਮ ਨੂੰ ਸਿਰ-ਮੱਥੇ ਮੰਨ ਕੇ , ਪੋਹ ਦੀ ਕਾਲੀ-ਬੋਲ਼ੀ ਰਾਤ ਨੂੰ, ਜ਼ੋਰ-ਜ਼ੋਰ ਨਾਲ ਹੱਥਾਂ ਦੀ ਤਾੜੀ ਮਾਰ ਕੇ, ਉੱਚੀ ਆਵਾਜ਼ ਨਾਲ ਕਿਹਾ, ਸਿੱਖਾਂ ਦਾ ਗੁਰੂ ਚੱਲਿਆ ਜੇ! ਜੇ ਕਿਸੇ ਵਿੱਚ ਹਿੰਮਤ ਹੈ ਤਾਂ ਫੜ ਲਓ। ਜਦੋਂ ਨਿਰਭੈ ਮਹਾਬਲੀ ਗੁਰੂ ਜੀ ਨੇ ਅਜਿਹੇ ਬੋਲ ਕਹੇ ਤਾਂ ਮੁਗਲ ਫੌਜਾਂ ਵਿੱਚ ਭਗਦੜ ਮਚ ਗਈ। ਵਜ਼ੀਰ ਖਾਨ ਆਪਣੇ ਸੈਨਾਪਤੀਆਂ ਅਤੇ ਫੌਜਾਂ ਨੂੰ ਵੰਗਾਰ-ਵੰਗਾਰ ਕੇ ਕਹਿ ਰਿਹਾ ਸੀ ਹੁਣ ਕਿਤੇ ਵੇਲਾ ਖੁੰਝ ਨਾਂ ਜਾਵੇ, ਤਕੜੇ ਹੋ ਹਿੰਮਤ ਮਾਰ ਕੇ ਗੁਰੂ ਨੂੰ ਜਿਊਂਦਾ ਹੀ ਫੜ ਲਓ। ਅਕਾਲ ਪੁਰਖ ਦੇ ਰੰਗ ਨਿਆਰੇ ਹਨ। ਰਾਤ ਦੇ ਹਨੇਰੇ ਵਿੱਚ ਹੜਬੜਾਏ ਹੋਏ, ਮੁਗਲ ਫੌਜੀ ਆਪੋ ਵਿੱਚ ਹੀ ਲੜ-ਲੜ ਕੇ ਮਰਨ ਲੱਗ ਪਏ।

ਸਵੇਰੇ ਪਹੁ-ਫੁਟਾਲੇ ਉਨ੍ਹਾਂ ਨੇ ਛੱਤ ਉੱਪਰ ਬੈਠੇ ਹੋਏ ਗੁਰੂ ਜੀ ਨੂੰ ਦੇਖਿਆ। ਵਾਸਤਵ ਵਿੱਚ ਸਤਿਗੁਰੂ ਜੀ ਦੁਆਰਾ ਬਖਸ਼ਿਆ ਹੋਇਆ ਚੋਲਾ ਅਤੇ ਕਲਗੀ ਸਜਾਈ ਬੈਠਾ, ਇਹ ਭਾਈ ਸੰਗਤ ਸਿੰਘ ਨਿਰਭੈ ਯੋਧਾ ਸੀ ਜਿਸ ਦੀ ਸ਼ਕਲ ਵੀ ਗੁਰੂ ਗੋਬਿੰਦ ਸਿੰਘ ਜੀ ਨਾਲ ਰਲਦੀ-ਮਿਲਦੀ ਸੀ। ਵਜ਼ੀਰ ਖਾਨ ਨੇ ਖੁਦ ਅੱਖੀਂ ਦੇਖ ਲਿਆ ਕਿ ਗੁਰੂ ਗੋਬਿੰਦ ਸਿੰਘ ਤਾਂ ਸਾਹਮਣੇ ਹਵੇਲੀ ਉੱਪਰ ਬੈਠੇ ਹੋਏ ਹਨ। ਕਲਗੀ ਵੀ ਉਹੀ ਹੈ, ਸ਼ਕਲ, ਕੱਦ ਅਤੇ ਚੋਲਾ ਵੀ ਉਹੀ ਹੈ ਤਾਂ ਵਜ਼ੀਰ ਖਾਂ ਨੂੰ ਕੜਾਕੇਦਾਰ ਠੰਡ ਵਿੱਚ ਹੀ ਤ੍ਰੇਲੀਆਂ ਆਉਣ ਲੱਗ ਪਈਆਂ। ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ ਕਿ ਹੈਂ! ਗੁਰੂ ਅਜੇ ਜਿਊਂਦਾ ਹੈ? ਰਾਤ, ਉਹ ਕੌਣ ਸੀ, ਜਿਸਨੇ ਮੇਰੀ ਅਣਖ ਨੂੰ ਤਾੜੀ ਮਾਰ ਕੇ, ਉੱਚੀ ਬੋਲ ਕੇ ਵੰਗਾਰਿਆ ਸੀ? ਏਨੀ ਸੈਨਾ ਵੀ ਮਰ ਗਈ, ਲਾਸ਼ਾਂ ਉੱਤੇ ਲਾਸ਼ਾਂ ਪਈਆਂ ਹੋਈਆਂ ਹਨ ਪਰ ਗੁਰੂ ਅਜੇ ਵੀ ਜਿਊਂਦਾ ਹੈ? ਹੇ ਖੁਦਾ! ਇਹ ਸਿੰਘ ਕਿਸ ਮਿੱਟੀ ਦੇ ਬਣੇ ਹੋਏ ਹਨ। ਇਨ੍ਹਾਂ ਨੂੰ ਨਾਂ ਤਾਂ ਭੁੱਖ-ਪਿਆਸ ਲਗਦੀ ਹੈ ਅਤੇ ਨਾਂ ਹੀ ਇਹ ਕਿਸੇ ਤੋਂ ਡਰਦੇ ਹਨ। ਜੇ ਅਸੀਂ ਇਨ੍ਹਾਂ ਨੂੰ ਲਲਕਾਰਦੇ ਹਾਂ ਤਾਂ ਸਾਡੀ ਸ਼ਾਹ ਰਗ ਨੂੰ ਐਸਾ ਹੱਥ ਪਾਉਂਦੇ ਹਨ ਕਿ ਕਿਸੇ ਨੂੰ ਜਿਊਂਦਾ ਵਾਪਸ ਮੁੜਨ ਹੀ ਨਹੀਂ ਦਿੰਦੇ। ਗਿਣਤੀ ਦੇ ਕੁਝ ਦਰਜਨ ਕੁ ਸਿੰਘਾਂ ਨੇ ਸਾਡੀ ਫੌਜ ਲੱਗਭਗ ਖਤਮ ਹੀ ਕਰ ਦਿੱਤੀ ਹੈ। ਵੱਡੇ-ਵੱਡੇ ਸੈਨਾਪਤੀ ਨਹੀਂ ਰਹੇ । ਵਜ਼ੀਰ ਖਾਨ ਦੇ ਕਮਾਂਡਰ ਇਕੱਠੇ ਹੋਏ। ਸੈਨਾਪਤੀ ਨੂਰ ਖਾਂ ਨੇ ਕਿਹਾ ਕਿ ਸਿੱਖਾਂ ਵਿੱਚ ਕੋਈ ਜਾਦੂਈ ਸ਼ਕਤੀ ਕੰਮ ਕਰਦੀ ਹੈ। ਗੁਰੂ ਦੀ ਸ਼ਕਤੀ ਦਾ ਤਾਂ ਅੰਦਾਜ਼ਾ ਹੀ ਬੇਹਿਸਾਬ ਹੈ, ਉਸਦੇ ਤਾਂ ਸਿੱਖ ਹੀ ਸਾਡੀ ਪੇਸ਼ ਨਹੀਂ ਜਾਣ ਦਿੰਦੇ। ਸਿੱਖਾਂ ਦਾ ਗੁਰੂ ਜੇਕਰ ਇੱਕ ਤੀਰ ਮਾਰਦਾ ਹੈ ਤਾਂ ਸਾਡੇ ਚਾਰ-ਚਾਰ, ਪੰਜ-ਪੰਜ ਸੂਰਮਿਆਂ ਨੂੰ ਵਿੰਨ੍ਹ ਦਿੰਦਾ ਹੈ। ਤਾਹੀਓਂ ਤਾਂ ਸਾਨੂੰ ਇਨ੍ਹਾਂ ਸਿੰਘਾਂ ਤੋਂ ਡਰ ਲੱਗਦਾ ਹੈ। ਵਜ਼ੀਰ ਖਾਨ ਨੇ ਆਪਣੇ ਇਕੱਠੇ ਹੋਏ ਸੈਨਾਪਤੀਆਂ ਨੂੰ ਆਖਿਆ ਚਾਹੇ ਕੁਝ ਵੀ ਹੈ, ਸਾਨੂੰ ਹਮਲਾ ਤਾਂ ਕਰਨਾ ਹੀ ਪਵੇਗਾ। ਆਖਰੀ ਵੇਰ ਦਾ ਇੱਕ ਕਹਿਰੀ ਹੱਲਾ ਬੋਲ ਦਿਓ ਤੇ ਇਹ ਹੱਲਾ ਐਸਾ ਧਮਾਕੇਦਾਰ ਧੜੱਲੇ ਨਾਲ ਕਰੋ ਕਿ ਆਰ-ਪਾਰ ਦੀ ਲੜਾਈ ਹੋ ਜਾਵੇ। ਮੁੱਠੀ ਭਰ ਸਿੰਘ ਹੁਣ ਬਚ ਕੇ ਨਾ ਜਾਣ! ਆਓ ਹੱਥੀਂ ਪਕੜ ਲਓ।

ਏਧਰ ਗੁਰੂ ਕੇ ਸਿੰਘਾਂ ਨੂੰ ਭਿਣਕ ਪੈ ਗਈ। ਨਿਰਭੈ ਯੋਧੇ ਭਾਈ ਸੰਗਤ ਸਿੰਘ ਜੀ, ਹਵੇਲੀ ਦੇ ਬਾਹਰੀ ਦਰਵਾਜ਼ੇ ਲਾਗੇ ਖੜ੍ਹੇ, ਬਾਕੀ ਸਾਥੀ ਸਿੰਘਾਂ ਦੇ ਕੋਲ ਆ ਗਏ। ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ, ਹਵੇਲੀ ਦਾ ਬੂਹਾ ਖੋਲ੍ਹ, ਸਿੰਘ ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾ ਕੇ, ਮੁਗਲ ਫੌਜਾਂ ਤੇ ਟੁੱਟ ਪਏ। ਤੇਗਾਂ ਨਾਲ ਤੇਗਾਂ ਇਸ ਤਰ੍ਹਾਂ ਟਕਰਾਉਣ ਲੱਗੀਆਂ ਜਿਵੇਂ ਅਸਮਾਨੀ ਬਿਜਲੀ ਕਾਲੇ

ਬੱਦਲਾਂ ਵਿੱਚ ਚਮਕਦੀ ਹੈ। ਸਿੰਘਾਂ ਦੇ ਜੈਕਾਰਿਆਂ ਨਾਲ ਧਰਤੀ ਗੂੰਜ ਉੱਠੀ। ਸਿੰਘਾਂ ਦਾ ਏਨਾ ਜ਼ਬਰਦਸਤ ਹੱਲਾ ਹੋਣ ਨਾਲ ਮੁਗਲ ਸੈਨਿਕ ਧੜਾ-ਧੜ ਧਰਤੀ 'ਤੇ ਡਿੱਗਣ ਲੱਗ ਪਏ। ਕਿਸੇ ਦੀ ਲੱਤ, ਕਿਸੇ ਦੀ ਬਾਂਹ, ਕਿਸੇ ਦਾ ਸਿਰ, ਕਿਸੇ ਦਾ ਧੜ ਕੱਟਿਆ ਹੋਇਆ ਸੀ ਤੇ ਉਹ ਕੁਰਲਾ ਰਹੇ ਸਨ। ਭਾਈ ਸੰਗਤ ਸਿੰਘ ਜੀ ਸਿੰਘਾਂ ਦੇ ਸੈਨਾਪਤੀ ਦੇ ਰੂਪ ਵਿੱਚ ਲਲਕਾਰੇ ਮਾਰ ਰਹੇ ਸਨ ਇਸ ਬਹਾਦਰ ਯੋਧੇ ਦੀ ਤਲਵਾਰ ਦਾ ਵਾਰ ਕੋਈ ਵੀ ਨਹੀਂ ਸੀ ਸਹਾਰ ਸਕਦਾ। ਭਾਈ ਸੰਗਤ ਸਿੰਘ ਦੀ ਕਮਾਂਡ ਹੇਠ ਲੜਦੇ ਹੋਏ ਸਾਰੇ ਸਿੰਘ ਬੁਰੀ ਤਰ੍ਹਾਂ ਫੱਟੜ ਹੋ ਗਏ। ਮੁਗਲ ਫੌਜਾਂ ਦਾ ਕਹਿਰੀ ਹੱਲਾ ਵਧੇਰੇ ਕਰਕੇ ਭਾਈ ਸੰਗਤ ਸਿੰਘ ਦੇ ਉੱਪਰ ਹੀ ਸੀ ਕਿਉਂਕਿ ਉਹ ਗੁਰੂ ਗੋਬਿੰਦ ਸਿੰਘ ਲਗਦੇ ਹਨ। ਇਉਂ ਚਮਕੌਰ ਦੇ ਇਸ ਘਮਸਾਣ ਯੁੱਧ ਵਿੱਚ ਭਾਈ ਸੰਗਤ ਸਿੰਘ ਜੀ ਵੀ ਬਾਕੀ ਸਿੰਘਾਂ ਦੇ ਨਾਲ ਸ਼ਹੀਦੀ ਪ੍ਰਾਪਤ ਕਰ ਗਏ।

ਭਾਈ ਸੰਗਤ ਸਿੰਘ ਜੀ ਦੀ ਜੀਵਨੀ ਇੱਕ ਉੱਚੇ-ਸੁੱਚੇ ਗੁਰਸਿੱਖ ਦੀ ਜੀਵਨ-ਕਥਾ ਹੈ। ਆਪ ਜੀ ਜਿੱਥੇ ਗੁਰੂ ਦਸਮੇਸ਼ ਪਿਤਾ ਦੇ ਪੂਰੇ ਵਿਸ਼ਵਾਸ਼ਪਾਤ੍ਰ ਤੇ ਆਗਿਆਕਾਰੀ ਸਨ ਉੱਥੇ ਸਿੱਖ ਸੰਗਤਾਂ ਪ੍ਰਤੀ ਵੀ ਆਪ ਜੀ ਦਾ ਅਥਾਹ ਪਿਆਰ ਸੀ। ਆਪ ਜੀ ਗੁਰਬਾਣੀ ਪ੍ਰੇਮੀ ਅਤੇ ਨਾਮ-ਰਸੀਏ ਵੀ ਸਨ। ਸੋ ਸਿੱਖ ਇਤਿਹਾਸ ਵਿੱਚ ਜਿੱਥੇ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਬਹਾਦਰ ਯੋਧਿਆਂ ਤੇ ਵਫਾਦਾਰ ਸਿੰਘਾਂ ਦੀ ਗੱਲ ਚੱਲੇਗੀ ਉੱਥੇ ਭਾਈ ਸੰਗਤ ਸਿੰਘ ਜੀ ਦਾ ਨਾਮ ਵੀ ਬੜੇ ਮਾਨ ਨਾਲ ਲਿਆ ਜਾਵੇਗਾ।

ਨੋਟ-ਕਈ ਲੇਖਕ ਸ਼ਰਧਾ ਵੱਸ, ਦੇਖਾ ਦੇਖੀ ਜਾਂ ਸੁਣੀ ਸੁਣਾਈ ਕਹਾਣੀ ਮੁਤਾਬਿਕ ਭਾਈ ਸੰਗਤ ਸਿੰਘ ਜੀ ਨੂੰ ਬਾਬਾ ਸੰਗਤ ਸਿੰਘ ਲਿਖ ਰਹੇ ਹਨ। ਯਾਦ ਰਹੇ ਕਿ ਇਹ ਬਾਬਾ ਲਫਜ ਵਿਸ਼ੇਸ਼ ਕਰਕੇ ਬਾਬਾ ਨਾਨਕ ਸਾਹਿਬ ਜੀ, ਬਾਬਾ ਬੁੱਢਾ ਜੀ, ਚਾਰੇ ਸਾਹਿਬਜ਼ਾਦਿਆਂ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਸ਼ਹੀਦ ਆਦਿਕ ਨਾਲ ਇਤਿਹਾਸ ਵਿਖੇ ਆਇਆ ਹੈ ਪਰ ਭਾਈ ਸ਼ਬਦ ਭਾਈ ਮਰਦਾਨਾਂ, ਭਾਈ ਭਗੀਰਥ, ਭਾਈ ਗੁਰਦਾਸ, ਭਾਈ ਬਿਧੀ ਚੰਦ, ਭਾਈ ਮਤੀ ਦਾਸ, ਭਾਈ ਜੈਤਾ ਜੀ, ਪੰਜਾਂ ਪਿਆਰਿਆਂ, ਭਾਈ ਮਨੀ ਸਿੰਘ ਸਮੇਤ ਬਹੁਤੇ ਸਿੰਘਾਂ ਨਾਲ ਆਇਆ ਤੇ ਆ ਰਿਹਾ ਹੈ।

***ਭਾਈ ਸੰਗਤ ਸਿੰਘ ਬਾਰੇ ਕੁਝ ਇਤਿਹਾਸਕ*** ਹਵਾਲੇ-ਭਾਈ ਕੋਇਰ ਸਿੰਘ-ਗੁਰ ਬਿਲਾਸ ਪਾਤਸ਼ਾਹੀ ਦਸਵੀਂ ਜਿਸ ਦਾ ਰਚਨਾ ਕਾਲ ੧੭੫੧ ਸੰਨ ਹੈ ਵਿੱਚ ਲਿਖਦੇ ਹਨ ਕਿ ਜਿਗਾ ਕਲਗੀ ਸੰਗਤ ਸਿੰਘ ਬੰਗੇਸਰੀ ਨੂੰ ਬਖਸੀ। **ਭਾਈ ਸੁੱਖਾ ਸਿੰਘ**-ਗੁਰ ਬਿਲਾਸ ਪਾਤਸ਼ਾਹੀ ਦਸਵੀਂ ਰਚਨਾ ਕਾਲ ੧੭੯੭ ਵਿੱਚ ਲਿਖਦੇ ਹਨ ਕਿ ਜ਼ਿਗਾ ਕਲਗੀ ਦੀ ਬਖਸ਼ਿਸ਼ ਭਾਈ ਸੰਗਤ ਸਿੰਘ ਨੂੰ ਹੋਈ। **ਭਾਈ ਤੇਜਾ ਸਿੰਘ ਸੋਢੀ**-ਤਵਾਰੀਖ ਗੁਰੂ ਖਾਲਸਾ ਦੇ ਸਫਾ ਕ੍ਰ ੩ ਤੇ ਲਿਖਦੇ ਹਨ ਕਲਗੀ ਬਸਤਰ ਸੰਗਤ ਸਿੰਘ ਨੂੰ ਦੇ ਕੇ ਆਪਣਾ ਰੂਪ ਬਖਸ਼ ਦਿੱਤਾ। **ਗਿ. ਗਿਆਨ ਸਿੰਘ**-ਤਵਾਰੀਖ ਗੁਰੂ ਖਾਲਸਾ ਦੇ ਪੰਨਾ ੧੦੧੬ ਤੇ ਲਿਖਦੇ ਹਨ ਕਿ ਭਾਈ ਸੰਗਤ ਸਿੰਘ ਜੋ ਐਨ-ਹੂ-ਬ-ਹੂ ਗੁਰੂ ਕੇ ਸਰੂਪ ਵਾਲਾ ਸੀ ਨੂੰ ਆਪਣੀ ਜਗਾ ਤੇ ਬਿਠਾ ਕੇ ਆਪਣਾ ਸਾਰਾ ਪੁਸ਼ਾਕਾ ਜ਼ਿਗਾ ਕਲਗੀ ਸਮੇਤ ਪਹਿਨਾ ਦਿੱਤਾ ਅਤੇ ਅਰਦਾਸਾ ਸੋਧਿਆ ਤੇ ਕਿਹਾ ਕਿ ਮੈਂ ਅੱਜ ਤੋਂ ਖਾਲਸੇ ਨੂੰ ਗੁਰਿਆਈ ਦੀ ਪਦਵੀ ਦਿੱਤੀ। **ਗਿ. ਸੋਹਨ ਸਿੰਘ ਸੀਤਲ**-ਗੁਰ ਇਤਿਹਾਸ ਦਸ ਪਾਤਸ਼ਾਹੀਆਂ ਸਫਾ ੩੪੯ ਤੇ, ਭਾਈ ਸੰਗਤ ਸਿੰਘ ਜੀ ਦੇ ਸੀਸ ਤੇ ਕਲਗੀ ਸਜਾ ਕੇ ਆਪਣਾ ਪੌਸ਼ਾਕਾ ਪਹਿਨਾ ਕੇ ਸਿੰਘਾਸਨ ਤੇ ਬਿਠਾ ਦਿੱਤਾ। **ਪ੍ਰਿੰ. ਸਤਬੀਰ ਸਿੰਘ**-ਸਿੱਖ ਇਤਿਹਾਸ ਭਾਗ ਪਹਿਲਾ ਦੇ ਸਫਾ ੩੪੯ ਤੇ ਲਿਖਦੇ ਹਨ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦਾ ਹੁਕਮ ਮੰਨ ਕੇ ਗੜ੍ਹੀ ਛੱਡਣਾ ਪਰਵਾਨ ਕਰ ਲਿਆ ਅਤੇ ਭਾਈ ਸੰਗਤ ਸਿੰਘ ਨੂੰ ਕਲਗੀ ਦੇ ਕੇ ਕਿਲ੍ਹਾ ਛੱਡਣ ਦੀ ਤਿਆਰੀ ਕਰ ਲਈ। **ਪ੍ਰੋ. ਹਰਿੰਦਰ ਸਿੰਘ ਮਹਿਬੂਬ**-ਸਹਿਜੇ ਰਚਿਓ ਖਾਲਸਾ ਦੇ ਸਫਾ ੪੧ ਤੇ ਵੀ ਕਲਗੀ ਸੰਗਤ ਸਿੰਘ ਦੇ ਸੀਸ ਤੇ ਸਜਾਉਣ ਬਾਰੇ ਲਿਖਦੇ ਹਨ। **ਡਾ. ਅਨੂਪ ਸਿੰਘ**-ਦਾਰਸ਼ਨਿਕ ਯੋਧਾ ਗੁਰੂ ਗੋਬਿੰਦ ਸਿੰਘ ਦੇ ਸਫਾ ੧੯੬ ਤੇ ਲਿਖਦੇ ਹਨ ਕਿ ਭਾਈ ਸੰਗਤ ਸਿੰਘ ਦੀ ਸ਼ਕਲ ਸੂਰਤ ਤੇ ਕੱਦ ਗੁਰੂ ਜੀ ਨਾਲ ਰਲਦਾ ਮਿਲਦਾ ਸੀ ਇਸ ਲਈ ਉਸ ਨੂੰ ਕਲਗੀ ਸਜਾਈ ਅਤੇ ਗੜ੍ਹੀ ਵਿਚਲੇ ਸਿੰਘਾਂ ਨੂੰ ਆਦੇਸ਼ ਦਿੱਤਾ ਕਿ ਸਾਡੇ ਨਿਕਲਣ ਸਮੇ ਨਗਾਰਾ ਵਜਾਉਂਦੇ ਰਹਿਣਾ ਅਤੇ ਦੁਸ਼ਮਣਾਂ ਵੱਲੋਂ ਕੀਤੇ ਜਾਂਦੇ ਵਾਰਾਂ ਦਾ ਮੂੰਹ ਤੋੜ ਜੁਆਬ ਦਿੰਦੇ ਰਹਿਣਾ ਤਾਂ ਜੋ ਦੁਸ਼ਮਣਾਂ ਨੂੰ ਗੜ੍ਹੀ ਵਿੱਚ ਬਹੁਤੇ ਸਿੰਘ ਹੋਣ ਦਾ ਭੁਲੇਖਾ ਬਣਿਆ ਰਹੇ। **ਗਿ. ਗੁਰਚਰਨ ਸਿੰਘ** ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ ਸਫਾ ੧੦੧ ਤੇ ਲਿਖਦੇ ਹਨ ਕਿ ਗੁਰੂ ਸਾਹਿਬ ਜੀ ਨੇ ਆਪਣੇ ਬਸਤਰ ਤੇ ਜਿਗ੍ਹਾ ਕਲਗੀ ਭਾਈ ਸੰਗਤ ਸਿੰਘ ਨੂੰ ਪਹਿਨਾ ਦਿੱਤੀ।

----- 0 ----- (5104325827)

# ਭਾਈ ਤਖ਼ਤ ਸਿੰਘ 'ਜ਼ਿੰਦਾ ਸ਼ਹੀਦ'
## ਸਿੰਘ ਸਭਾ ਲਹਿਰ ਦੇ ਅਣਗੌਲੇ ਯੋਧੇ, ਇਸਤਰੀ ਸਿਖਿਆ ਤੇ ਪੰਜਾਬੀ ਭਾਸ਼ਾ ਦੀ ਪ੍ਰਫੁਲਤਾ ਦੇ ਚਾਨਣ ਮੁਨਾਰੇ।

*ਜਸਪਾਲ ਸਿੰਘ ਕੰਵਲ*

ਸਿੰਘ ਸਭਾ ਲਹਿਰ ਲਾਹੌਰ ਦੇ ਮੁੱਖ ਮੰਤਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਕੀਤੇ ਗਿਆਨ ਦੇ ਪ੍ਰਕਾਸ਼ ਨੂੰ ਪ੍ਰਚੰਡ ਰੱਖਣ, ਪੰਥ ਖਾਲਸਾ ਨੂੰ ਖਾਲਸ ਰੱਖਣ, ਸਿੱਖੀ ਦੇ ਅਸੂਲਾਂ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਨਿਧੜਕ ਸਿਦਕਵਾਨ ਸ਼ਹੀਦ ਸਿੰਘਾਂ ਵਾਂਗਰਾ ਸਮਾਜ ਵਿੱਚ ਵਿਚਰਨਾ ਕਿਉਂਕਿ ਉਨ੍ਹਾਂ ਦੀ ਤੇ ਸਿੱਖ ਸੰਗਤ ਦੀ ਇੱਜ਼ਤ, ਮਾਨ-ਵਡਿਆਈ ਅਤੇ ਸਰਦਾਰੀ ਇਸੇ ਮੰਤਵ ਵਿੱਚ ਛੁੱਪੀ ਹੈ। ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਕੰਵਰ ਬਿਕਰਮ ਸਿੰਘ ਕਪੂਰਥਲਾ, ਠਾਕਰ ਸਿੰਘ ਸੰਧਾਵਾਲੀਆ, ਭਾਈ ਬਸੰਤ ਸਿੰਘ, ਭਾਈ ਤਖ਼ਤ ਸਿੰਘ ਅਤੇ ਭਾਈ ਗੁਰਬਖ਼ਸ਼ ਸਿੰਘ ਕੇਸਰੀ ਇਤਿਆਦਿ ਮਹਾਨ ਸਖਸ਼ੀਅਤਾਂ ਨੇ ਨਿਰਭੈ ਹੋ ਕੇ ਸਿੰਘ ਸਭਾ ਲਹਿਰ ਲਾਹੌਰ ਦੀ ਨਵ-ਜਾਗਰਿਤੀ ਜਾਂ ਸਮਾਜਿਕ ਤੇ ਧਾਰਮਿਕ ਕਰਾਂਤੀ ਦੁਆਰਾ ਆਪਣੇ ਧਰਮ ਨੂੰ ਪੁਜਾਰੀ ਵਰਗ ਤੋਂ ਸੁਤੰਤਰ ਰੱਖਣ ਦੇ ਲਈ ਜਫ਼ਰ-ਜਾਲੇ ਸਨ। ਇਹ ਸਭ ਜਾਗ੍ਰਿਤ ਲੋਕ ਸਨ। ਇਨ੍ਹਾਂ ਵਿਚੋਂ ਬਹੁਤੇ ਮੋਢੀ ਚੰਗੇ ਅੰਗ੍ਰੇਜ਼ੀ ਵੀ ਪੜ੍ਹੇ ਲਿਖੇ ਸਨ।

ਸਿੰਘ ਸਭਾ ਲਹਿਰ ਲਾਹੌਰ ਦੇ ਮੋਢੀਆਂ ਦੁਆਰਾ ਗੁਰਮਤਿ ਸਿਧਾਂਤਾਂ ਨੂੰ ਖਾਲਸ ਰੂਪ ਵਿੱਚ ਪ੍ਰਚਾਰਨ ਦੇ ਨਾਲ ਨਾਲ ਅੰਮ੍ਰਿਤ, ਅਨੰਦ ਵਿਆਹ ਅਤੇ ਹੋਰ ਸੰਸਕਾਰਾਂ ਦਾ ਪ੍ਰਚਾਰ ਤੇ ਪ੍ਰਸਾਰ ਥਾਂ-ਥਾਂ ਜਾ ਕੇ ਭਾਸ਼ਣ ਦੇ ਕੇ ਅਤੇ ਗੁਰਮੁੱਖੀ ਅਖ਼ਬਾਰ 'ਖਾਲਸਾ ਅਖ਼ਬਾਰ' ਵਿੱਚ ਸਿੱਖੀ ਪ੍ਰਤੀ ਮਜ਼ਮੂਨ ਛਾਪ ਕੇ ਕੀਤਾ ਗਿਆ। ਇਸੇ ਤਰ੍ਹਾਂ ਫੌਜੀ ਸਿੰਘਾਂ ਨੂੰ ਵੀ ਗੁਰਮਤਿ ਦੀ ਜਾਣਕਾਰੀ ਦਿੱਤੀ ਜਾਂਦੀ ਰਹੀ। ਸਮਾਜਕ ਕੁਰੀਤੀਆਂ ਤੇ ਮਹੰਤਵਾਦ ਵਿਰੁੱਧ ਡੱਟ ਕੇ ਪ੍ਰਚਾਰ ਕੀਤਾ ਗਿਆ। ਭਾਵੇਂ ਕਿੰਨੀਆਂ ਹੀ ਮੁਸੀਬਤਾਂ ਝੱਲੀਆਂ, ਤੰਗੀਆਂ-ਤੁਰਸੀਆਂ ਕੱਟੀਆਂ ਪ੍ਰੰਤੂ ਦਿਲ ਨਹੀਂ ਹਾਰਿਆ ਅਤੇ ਦ੍ਰਿੜ ਇਰਾਦੇ ਨਾਲ ਬੁਲੰਦੀਆਂ ਨੂੰ ਛੂਹਿਆ। ਇਨ੍ਹਾਂ ਦੀਆਂ ਹੀ ਕੋਸ਼ਿਸ਼ਾਂ ਅਤੇ ਪ੍ਰਚਾਰ ਦੇ ਸਦਕੇ ਹੀ ਅਕਾਲੀ ਲਹਿਰ, ਚੀਫ਼ ਖਾਲਸਾ ਦੀਵਾਨ ਦੀ ਵਿਦਿਅਕ ਲਹਿਰ ਅਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਮੁੱਢ ਬੱਝਾ।

ਸਿੰਘ ਸਭਾ ਲਾਹੌਰ ਦੇ ਮੋਢੀਆਂ ਨੇ ਹਾਲਾਂਕਿ ਮਹਾਰਾਜਾ ਰਣਜੀਤ ਸਿੰਘ ਦੇ ਮਰਨ ਉਪਰੰਤ ਅਤੇ ਪੰਜਾਬ ਨੂੰ ਅੰਗਰੇਜਾਂ ਦੁਆਰਾ ਹੱੜਪਣ ਤੋਂ ਪਿਛੋਂ ਸਿੱਖੀ ਦੀ ਡੁੱਬਦੀ ਬੇੜੀ ਨੂੰ ਪਾਰ ਲੰਘਾਉਣ ਦੇ ਸਿਰਤੋੜ ਉਪਰਾਲੇ ਕੀਤੇ ਅਤੇ ਸਿੱਖੀ ਅਤੇ ਪੰਜਾਬੀ ਭਾਸ਼ਾ ਨੂੰ ਬੁਲੰਦੀਆਂ ਤੇ ਪਹੁੰਚਾਇਆ, ਫਿਰ ਵੀ ਪੰਥ ਨੇ ਉਨ੍ਹਾਂ ਨੂੰ ਅਣਗੌਲਿਆ ਹੋਇਆ ਹੈ। ਇਨ੍ਹਾਂ ਅਣਗੌਲੇ ਯੋਧਿਆਂ ਵਿੱਚ **ਭਾਈ ਤਖ਼ਤ ਸਿੰਘ** ਦਾ ਨਾਂ ਵੀ ਜ਼ਿਕਰਯੋਗ ਹੈ। ਪਿਤਾ ਭਾਈ ਦੇਵਾ ਸਿੰਘ ਅਤੇ ਮਾਤਾ ਚੰਦ ਕੌਰ ਦੇ ਘਰ 1862 ਈ: ਵਿੱਚ ਫ਼ਿਰੋਜ਼ਪੁਰ ਵਿਖੇ ਭਾਈ ਤਖ਼ਤ ਸਿੰਘ ਨੇ ਜਨਮ ਲਿਆ। ਜਿਸ ਸਮੇਂ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਓਰੀਐਂਟਲ ਕਾਲਜ, ਲਾਹੌਰ ਵਿਖੇ ਅਧਿਆਪਕ ਸਨ ਤਾਂ ਭਾਈ ਤਖ਼ਤ ਸਿੰਘ ਨੇ 1888 ਈ: ਵਿੱਚ ਵਿਦਵਾਨੀ ਦੀ ਪਰੀਖਿਆ ਪਾਸ ਕੀਤੀ। ਜਦੋਂ ਭਾਈ ਤਖ਼ਤ ਸਿੰਘ ਫਿਰੋਜ਼ਪੁਰੋਂ ਲਾਹੌਰ ਪੜ੍ਹਨ ਆਏ ਤਾਂ ਉਹ ਸ਼ੁਰੂ-ਸ਼ੁਰੂ ਵਿੱਚ ਭਾਈ ਦਿੱਤ ਸਿੰਘ ਹੁਰਾਂ ਦੇ ਘਰ ਹੀ ਠਹਿਰੇ ਸਨ। ਇਹੀ ਕਾਰਨ ਸੀ ਕਿ ਭਾਈ ਦਿੱਤ ਸਿੰਘ ਅਤੇ ਭਾਈ ਤਖ਼ਤ ਸਿੰਘ ਵਿਚਕਾਰ ਉਮਰ ਭਰ ਨਿਭਣ ਵਾਲੇ ਪਰਿਵਾਰਿਕ ਸੰਬੰਧ ਬਣ ਗਏ ਸਨ। ਮਿਸਾਲ ਵਜੋਂ ਭਾਈ ਦਿੱਤ ਸਿੰਘ ਜੀ ਦੀ ਪੁੱਤਰੀ ਵਿਦਿਯਾਵੰਤ ਕੌਰ ਦੇ ਅਕਾਲ ਚਲਾਣੇ ਬਾਰੇ ਭਾਈ ਤਖ਼ਤ ਸਿੰਘ ਨੂੰ ਲਿਖੀ ਚਿੱਠੀ ਹੈ ਜਿਸ ਵਿੱਚ ਉਨ੍ਹਾਂ ਨੇ ਲਿਖਿਆ "ਆਪ ਦੀ ਪਿਆਰੀ ਭੈਣ

ਵਿਦਿਯਾਵੰਤ ਕੌਰ 17 ਜੂਨ ਨੂੰ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਈ ਔਰ ਸਾਥੋਂ ਸਦਾ ਲਈ ਜੁਦਾ ਹੋ ਗਈ।"

ਭਾਈ ਤਖ਼ਤ ਸਿੰਘ ਉਤੇ ਭਾਈ ਦਿੱਤ ਸਿੰਘ ਜੀ ਦੀ ਉੱਚੀ ਪ੍ਰਤਿਭਾ ਅਤੇ ਉਨ੍ਹਾਂ ਦੇ ਅਧਿਆਪਕ ਹੋਣ ਦੇ ਨਾਤੇ ਡੂੰਘਾ ਪ੍ਰਭਾਵ ਪਿਆ। ਇਸਤਰੀ ਸਿਖਿਆ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਉਣ ਦਾ ਨਿਰਣਾ ਉਨ੍ਹਾਂ ਨੇ ਭਾਈ ਦਿੱਤ ਸਿੰਘ ਹੁਰਾਂ ਦੇ ਇੱਕ ਲੈਕਚਰ ਤੋਂ ਪ੍ਰਭਵਿਤ ਹੋ ਕੇ ਲਿਆ ਸੀ। ਅਸਲ ਵਿੱਚ ਉਨ੍ਹਾਂ ਨੇ ਭਾਈ ਦਿੱਤ ਸਿੰਘ ਨੂੰ ਹਰ ਪੱਖੋਂ ਆਪਣਾ ਆਦਰਸ਼ ਮਿੱਥ ਲਿਆ ਸੀ। ਉਨ੍ਹਾਂ ਨੇ ਆਪਣੇ ਜੀਵਨ ਵਿੱਚ ਤਿੰਨ ਯਾਦਗਾਰੀ ਤੇ ਸਲਾਹਨਾਯੋਗ ਕਾਰਜ ਕੀਤੇ। ਪਹਿਲਾ - ਇਸਤਰੀ ਸਿਖਿਆ ਨੂੰ ਪ੍ਰਫੁਲਿਤ ਕਰਨ ਲਈ ਉਨ੍ਹਾਂ ਨੇ ਫਿਰੋਜ਼ਪੁਰ ਵਿਖੇ 1904 ਈ: ਵਿੱਚ 'ਸਿੱਖ ਕੰਨਿਆ ਵਿਦਿਆਲਾ' ਖੋਲ੍ਹਿਆ। ਇਸ ਵਿਦਿਆਲੇ ਦੀ ਇਮਾਰਤ ਬਣਵਾਉਣ ਲਈ ਉਨ੍ਹਾਂ ਨੇ ਦੇਸ਼-ਵਿਦੇਸ਼ ਵਿੱਚ ਥਾਂ-ਥਾਂ ਤੇ ਜਾ ਕੇ ਫੰਡ ਇਕੱਠੇ ਕੀਤੇ। ਦੂਜਾ - ਉਨ੍ਹਾਂ ਨੇ 'ਪੰਜਾਬੀ ਭੈਣ' ਨਾਉਂ ਦਾ ਮੈਗਜ਼ੀਨ ਇਸਤਰੀ ਸਿਖਿਆ ਦੇ ਆਪਣੇ ਮਿਸ਼ਨ ਨੂੰ ਅੱਗੇ ਵਧਾਉਣ ਅਤੇ ਪੰਜਾਬੀ ਮਾਤਭਾਸ਼ਾ ਦੀ ਸੇਵਾ ਹਿੱਤ ਸ਼ੁਰੂ ਕੀਤਾ। ਤੀਜਾ - ਉਨ੍ਹਾਂ ਨੇ ਆਪਣੇ ਮਾਰਗ ਦਰਸ਼ਕ ਅਤੇ ਅਧਿਆਪਕ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿੱਚ 'ਭਾਈ ਦਿੱਤ ਸਿੰਘ ਲਾਇਬ੍ਰੇਰੀ, ਫਿਰੋਜ਼ਪੁਰ' ਸਥਾਪਤ ਕੀਤੀ। ਇਹ ਕਾਰਜ ਉਨ੍ਹਾਂ ਨੇ ਆਪਣੀ ਸੁਪਤਨੀ ਬੀਬੀ ਹਰਨਾਮ ਕੌਰ ਦੇ ਸਹਿਯੋਗ ਨਾਲ ਕੀਤੇ।

ਇਹ ਦੱਸਣਾ ਵੀ ਦਿਲਚਸਪੀ ਤੋਂ ਵਾਂਝਾ ਨਹੀਂ ਕਿ ਵੱਖ-ਵੱਖ ਧਿਰਾਂ ਵਿੱਚ ਭਾਈ ਦਿੱਤ ਸਿੰਘ ਦੇ ਦਿਹਾਂਤ ਉਪਰੰਤ ਉਨ੍ਹਾਂ ਦੀ ਯਾਦਗਾਰ ਬਣਾਉਣ ਦੇ ਮਸਲੇ ਉਤੇ ਬਹਿਸ ਬਾਜ਼ੀ ਦੇ ਚਲਦਿਆਂ ਖ਼ਾਲਸਾ ਅਖਬਾਰ ਲਾਹੌਰ ਦੇ 18 ਅਕਤੂਬਰ, 1901 ਦੇ ਅੰਕ ਵਿੱਚ ਛਪੇ ਇੱਕ ਪੱਤਰ ਦੇ ਰੂਪ ਵਿੱਚ ਇਕ ਲਾਇਬ੍ਰੇਰੀ ਖੋਲ੍ਹਣ ਦਾ ਐਲਾਨ ਹੋਇਆ:

**ਭਾਈ ਤਖ਼ਤ ਸਿੰਘ ਫਿਰੋਜ਼ਪੁਰ ਦਾ ਪੱਤਰ**

ਭਾਈ ਦਿੱਤ ਸਿੰਘ ਲਾਇਬ੍ਰੇਰੀ

ਗੁਰਪੁਰ ਨਿਵਾਸੀ ਕੌਮ ਨੂੰ ਜਗਾਣੇ ਵਾਲਾ, ਖਾਲਸਾ ਜੀ ਨੂੰ ਖਾਲਸਾ ਬਣਾਨੇ ਵਾਲਾ, ਆਪਣੇ ਸੁੱਖਾਂ ਨੂੰ ਕੌਮ ਦੀ ਸੇਵਾ ਵਿੱਚ ਰੁੜ੍ਹਾਣੇ ਵਾਲਾ, ਅੱਠੇ ਪਹਿਰ ਕੌਮ ਦੇ ਭਲੇ ਖਾਤ੍ਰ ਕਲਮ ਚਲਾਨੇ ਵਾਲਾ, ਬੀਮਾਰ ਹੋ ਕੇ ਮੰਜੇ ਪਰ ਪਿਆ ਮਜ਼ਬੂਨ ਲਿਖਨੇ ਵਾਲਾ, ਪਿਆਰੀ ਪੁੱਤ੍ਰੀ ਦੇ ਗੁਜ਼ਰੇ ਪਏ ਤੇ ਖਾਲਸਾ ਅਖ਼ਬਾਰ ਨੂੰ ਮਜ਼ਮੂਨ ਲਿਖਣ ਵਾਲੇ ਦੀ ਯਾਦਗਾਰ ਫਿਰੋਜ਼ਪੁਰ ਖਾਲਸੇ ਨੇ ਕਾਇਮ ਕਰ ਦਿੱਤੀ ਹੈ ਜਿਸ ਦਾ ਨਾਮ 'ਭਾਈ ਦਿੱਤ ਸਿੰਘ ਲਾਇਬ੍ਰੇਰੀ ਫਿਰੋਜ਼ਪੁਰ' ਰੱਖਿਆ ਗਿਆ ਹੈ।

ਭਾਈ ਸਾਹਿਬ ਦੀ ਪਹਿਲੀ ਪਤਨੀ ਬੀਬੀ ਹਰਨਾਮ ਕੌਰ ਅਤੇ ਉਸ ਦੀ ਮ੍ਰਿਤੂ ਪਿਛੋਂ ਦੂਜੀ ਵਿਆਹੁਤਾ ਨੇ ਉਨ੍ਹਾਂ ਦੇ ਆਦਰਸ਼ਾਂ ਦੀ ਪੂਰਤੀ ਹਿੱਤ ਉਨ੍ਹਾਂ ਨੂੰ ਪੂਰਾ-ਪੂਰਾ ਸਹਿਯੋਗ ਦਿੱਤਾ। ਭਾਈ ਸਾਹਿਬ ਦੇ ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨ ਜਿਵੇਂ ਕਰਮ ਸਿੰਘ ਹਿਸਟੋਰੀਅਨ, ਭਾਈ ਕਾਨ੍ਹ ਸਿੰਘ ਨਾਭਾ ਨਾਲ ਵੀ ਘਣੇ ਸੰਬੰਧ ਸਨ।

ਭਾਈ ਤਖ਼ਤ ਸਿੰਘ ਹੁਰਾਂ ਦੀ ਇਹ ਵਡਿਆਈ ਹੀ ਮੰਨੀ ਜਾਣੀ ਚਾਹੀਦੀ ਹੈ ਕਿ ਭਾਈ ਦਿੱਤ ਸਿੰਘ ਜੀ ਦੇ ਅਕਾਲ ਚਲਾਣੇ ਤੋਂ ਪਿਛੋਂ ਉਨ੍ਹਾਂ ਦਾ ਪਰਿਵਾਰ ਹਰ ਔਖ-ਸੌਖ ਵਿੱਚ ਭਾਈ ਤਖ਼ਤ ਸਿੰਘ ਦੀ ਅਪਣੱਤ ਦਾ ਨਿੱਘ ਮਾਣਦਾ ਰਿਹਾ। ਭਾਈ ਦਿੱਤ ਸਿੰਘ ਦੀ ਸੁਪਤਨੀ ਨੇ ਆਪਣੀ ਉਮਰ ਦੇ ਅੰਤਲੇ ਵਰ੍ਹੇ, ਜਦੋਂ ਉਨ੍ਹਾਂ ਦੀਆਂ ਅੱਖਾਂ ਦੀ ਜੋਤ ਕਾਇਮ ਨਹੀਂ ਸੀ ਰਹੀ, ਭਾਈ ਤਖ਼ਤ ਸਿੰਘ ਹੁਰਾਂ ਦੇ ਘਰ ਹੀ ਬਿਤਾਏ ਸਨ। ਡਾ. ਬਲਦੇਵ ਸਿੰਘ (ਸਪੁੱਤਰ ਭਾਈ ਦਿੱਤ ਸਿੰਘ ਜੀ) ਵੀ ਭਾਈ ਤਖ਼ਤ ਸਿੰਘ ਨਾਲ ਚਿੱਠੀ ਪੱਤਰ ਕਰਦੇ ਰਹਿੰਦੇ ਸਨ ਅਤੇ ਉਨ੍ਹਾਂ ਦਾ ਦੂਜਾ ਵਿਆਹ ਵੀ ਭਾਈ ਤਖ਼ਤ ਸਿੰਘ ਰਾਹੀਂ ਹੀ ਹੋਇਆ ਦੱਸਿਆ ਜਾਂਦਾ ਹੈ।

18 ਦਸੰਬਰ, 1937 ਨੂੰ ਭਾਈ ਤਖ਼ਤ ਸਿੰਘ ਚਲਾਣਾ ਕਰ ਗਏ। ਉਨ੍ਹਾਂ ਵਲੋਂ ਸਥਾਪਿਤ ਲਾਇਬ੍ਰੇਰੀ ਦੀਆਂ ਪੁਸਤਕਾਂ ਨੂੰ ਪਿਛੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿੱਚ ਲਿਆਂਦਾ ਗਿਆ।

ਭਾਈ ਸਾਹਿਬ ਜੀਵਨ-ਭਰ ਸਿੰਘ ਸਭਾ ਲਹਿਰ ਦੇ ਆਸ਼ਿਆਂ ਖਾਸ ਕਰਕੇ ਇਸਤਰੀ ਸਿਖਿਆ ਤੇ ਪੰਜਾਬੀ ਦੇ ਪ੍ਰਸਾਰ ਲਈ ਉਚੇਚੇ ਤੌਰ ਤੇ ਤਤਪਰ ਰਹੇ। ਉਨ੍ਹਾਂ ਦੁਆਰਾ ਕੀਤੇ ਕਾਰਜਾਂ ਨੂੰ ਮੱਦੇ-ਨਜ਼ਰ ਉਹ ਲਾਸਾਨੀ ਸਿੱਖ ਮਿਸ਼ਨਰੀ ਸਨ ਅਤੇ ਇਸੇ ਕਾਰਨ ਹੀ ਉਨ੍ਹਾਂ ਨੂੰ ਪੰਥ ਦੇ ਵਿਦਵਾਨਾਂ ਦੁਆਰਾ 'ਜ਼ਿੰਦਾ ਸ਼ਹੀਦ' ਵੀ ਕਿਹਾ ਜਾਂਦਾ ਹੈ।

----- 0 -----

*89689-68397*

# ਸੁਪਰਮੈਨ

*ਗੁਰਮੇਲ ਸਿੰਘ ਖਾਲਸਾ*

ਦੁਨੀਆਂ ਵਾਲਿਆਂ ਨੇ ਬਹੁਤ ਸਾਰੇ ਮਨੁੱਖਾਂ ਨੂੰ ਸੁਪਰਮੈਨ ਘੋਸ਼ਿਤ ਕੀਤਾ ਹੈ ।ਕੋਈ ਕਿਸੇ ਚੀਜ ਵਿੱਚ ਮਾਹਰ ਹੈ ਕੋਈ ਕਿਸੇ ਚੀਜ ਵਿੱਚ । ਕੁੱਝ ਉਦਾਹਰਣਾ ਇਸ ਪ੍ਰਕਾਰ ਹਨ :- ਅਮਰੀਕਾ ਦਾ ਮਿਸ਼ਟਰ ਡੀਮ ਜੋ ਕਿ 2100 ਕਿਲੋਮੀਟਰ ਲਗਾਤਾਰ ਦੌੜਨ ਤੋਂ ਬਾਅਦ ਵੀ ਥੱਕਿਆ ਨਹੀਂ । ਵਗਿਆਨੀਆਂ ਨੇ ਕਾਰਨ ਲੱਭਣ ਲਈ ਤੇ ਪਾਇਆ ਜਦੋ ਮਨੁੱਖ ਥੱਕਣਾ ਸ਼ੁਰੂ ਹੁੰਦਾ ਹੈ ਤਾਂ ਉਸ ਦੇ ਸਰੀਰ ਵਿੱਚ ਲੈਕਟਿਵ ਐਸਿਡ ਵੱਧਣਾ ਸ਼ੁਰੂ ਹੋ ਜਾਂਦਾ ਹੈ । ਮਿਸਟਰ ਡੀਮ ਜਿਉਂ ਜਿਉਂ ਦੌੜਦਾ ਹੈ ਉਸ ਦਾ ਲੈਕਟਿਵ ਐਸਿਡ ਘਟਣਾ ਸ਼ੁਰੂ ਹੋ ਜਾਂਦਾ ਹੈ । ਏਵੇਂ ਹੀ ਮਿਸਟਰ ਸਕੀਅ ਹੈ ਜਿਹੜਾ 150 ਮੀਟਰ ਗਹਿਰੇ ਪਾਣੀ ਵਿੱਚ 22 ਮਿੰਟ ਸਾਹ ਰੋਕ ਸਕਦਾ ਹੈ । ਵਗਿਆਨੀਆਂ ਨੇ ਇਹਨਾਂ ਨੂੰ ਸੁਪਰਮੈਨ ਘੋਸ਼ਿਤ ਕੀਤਾ ਹੈ । ਮਿਸਟਰ ਜੋਹਨ ਜੋ ਕਿ ਬੋਸਟਨ ਦਾ ਰਹਿਣ ਵਾਲਾ ਹੈ ਉਸ ਦੇ ਸਿਰ ਤੇ ਇੱਕ ਭਾਰਾ ਪੱਥਰ ਰੱਖ ਕੇ ਘਣ ਨਾਲ ਪੱਥਰ ਤੋੜਿਆ ਗਿਆ । ਉਹ ਆਮ ਹਾਲਤ ਵਿੱਚ ਹੀ ਮੁਸਕਰਾਉਂਦਾ ਉੱਠ ਖੜਾ ਹੋਇਆ । ਵਗਿਆਨੀਆਂ ਨੇ ਮਿਸਟਰ ਜੋਹਨ ਫਰੈਂਕੋ ਦੇ ਸਿਰ ਦੀ ਜਾਂਚ ਕੀਤੀ ਪਤਾ ਲੱਗਿਆ ਕਿ ਜੋਹਨ ਫਰੈਂਕੋ ਦੇ ਸਿਰ ਦੀ ਖੋਪੜੀ ਦੀ ਹੱਡੀ 16 ਐਮ.ਐਮ. ਮੋਟੀ ਹੈ ਜਦੋਕਿ ਆਮ ਤੰਦਰੁਸਤ ਮਨੁੱਖ ਦੀ ਹੱਡੀ ਵੱਧ ਤੋਂ ਵੱਧ 7 ਐਮ.ਐਮ. ਮੋਟੀ ਹੁੰਦੀ ਹੈ । ਇਸ ਲਈ ਜੌਹਨ ਫਰੈਂਕੋ ਨੂੰ ਵੀ ਸੁਪਰਮੈਨ ਘੋਸ਼ਿਤ ਕੀਤਾ ਗਿਆ । ਇਸ ਤਰਾਂ ਦੇ ਕਈ ਹੋਰ ਵੀ ਸੁਪਰਮੈਨ ਹਨ ਜਿਹਨਾਂ ਨੂੰ ਟੈਲੀਵਿਯਨ ਦੇ ਡਿਸਕਵਰੀ ਚੈਨਲ ਵਾਲਿਆਂ ਨੇ ਦਿਖਾਇਆ ਹੈ । ਇਸ ਤਰਾਂ ਦੇ ਸੁਪਰਮੈਨਾ ਤੋਂ ਸੰਸਾਰ ਦੇ ਲੋਕਾਂ ਨੂੰ ਕੋਈ ਖਾਸ ਲਾਭ ਨਹੀਂ ਹੁੰਦਾ । ਅਸਲੀ ਸੁਪਰਮੈਨ ਤਾਂ ਓਹੀ ਹੋ ਸਕਦੇ ਹਨ ਜਿਹੜੇ ਸੰਸਾਰ ਦੇ ਦੁਖੀ ਲੋਕਾਂ ਦੇ ਦੁੱਖ ਦੂਰ ਕਰਨ । ਧਰਤੀ ਨੂੰ ਸੋਹਣਾ ਬਣਾਉਣ ਵਾਲੇ ਵੀ ਸੁਪਰਮੈਨ ਹੁੰਦੇ ਹਨ । ਧਰਤੀ ਤੇ ਸੁੱਖ ਸਾਂਤੀ ਲਿਆਉਣ ਵਾਲੇ ਵੀ ਸੁਪਰਮੈਨ ਹੁੰਦੇ ਹਨ ।

ਅੱਜ-ਕੱਲ ਸੱਭਿਅਤਾਵਾਂ ਦਾ ਭੇੜ ਹੋ ਰਿਹਾ ਹੈ । ਇਸਾਈ ਮੁਸਲਮਾਨਾ ਦਾ ਭੇੜ ਖਤਰਨਾਕ ਹਾਲਤਾਂ ਵਿੱਚ ਪਹੁੰਚ ਗਿਆ ਹੈ । ਈਰਾਕ ਅਤੇ ਸੀਰੀਆ ਵਿੱਚ ਸੀਆ ਅਤੇ ਸੁੰਨੀ ਮੁਸਲਮਾਨਾ ਦਾ ਭੇੜ ਹੋ ਰਿਹਾ ਹੈ । 2011 ਤੋਂ 2015 ਤੱਕ ਯੂ.ਐਨ.ਓ. ਨੇ ਅਖਬਾਰਾਂ ਵਿੱਚ ਰੀਪੋਰਟ ਦਿੱਤੀ ਹੈ ਕਿ ਇਸ ਲੜਾਈ ਵਿੱਚ 3 ਲੱਖ ਮਨੁੱਖੀ ਜਾਨਾ ਚਲੇ ਗਈਆਂ । 70 ਲੱਖ ਲੋਕ ਸ਼ਰਣਾਰਥੀ ਕੈਂਪਾਂ ਵਿੱਚ ਰਹਿ ਰਹੇ ਹਨ । ਸੀਰੀਆ ਵਿੱਚ ਜੰਗਲ ਰਾਜ ਹੈ । ਲੋਕ ਗੁਆਂਢੀ ਦੇਸ਼ਾਂ ਵਿੱਚ ਭੱਜ ਰਹੇ ਹਨ । 30 ਲੱਖ ਬੱਚਿਆਂ ਦਾ ਭਵਿੱਖ ਖਤਰੇ ਵਿੱਚ ਹੈ । ਰਸਾਇਣਿਕ ਹਥਿਆਰਾਂ ਦਾ ਇਸਤੇਮਾਲ ਹੋ ਚੁੱਕਿਆ ਹੈ । ਲੋਕ ਕਿਆਮਤ ਤੱਕ ਲੜਨ ਲਈ ਬਜ਼ਿਦ ਹਨ । ਦੇਖਣ ਨੂੰ ਇਹ ਸੀਆ ਸੁੰਨੀ ਮੁਸਲਮਾਨਾ ਵਿੱਚ ਲੜਾਈ ਹੋ ਰਹੀ ਹੈ ਪਰ ਅਸਲ ਵਿੱਚ ਅਮਰੀਕਾ ਇਹਨਾਂ ਦਾ ਭੇੜ ਕਰਵਾ ਰਿਹਾ ਹੈ । ਹੀਰੋਸਾਮਾ ਅਤੇ ਨਾਗਾਸਾਕੀ ਵਰਗਾ ਹਾਦਸਾ ਸੀਰੀਆ ਵਿੱਚ ਹੋਣ ਦੀ ਤਿਆਰੀ ਹੈ । ਇਹਨਾਂ ਦੇ ਟਕਰਾਅ ਨੂੰ ਰੋਕਣ ਵਾਲਾ ਨੇਤਾ ਸੁਪਰਮੈਨ ਹੋ ਸਕਦਾ ਹੈ । ਅਮਰੀਕਾ ਦੀ ਦਾਦਾਗਿਰੀ ਅਤੇ ਹਥਸ਼ ਮਿਟਾਉਣ ਵਾਲਾ ਸੁਪਰਮੈਨ ਹੋ ਸਕਦਾ ਹੈ । ਅਫਗਾਨਿਸਤਾਨ ਦੇ ਕੁਦਰਤੀ ਸਰੋਤ ਲੁੱਟਣ ਦੀ ਝੋਤ ਲੜਾਈ ਬੈਠੇ ਚੀਨ ਅਤੇ ਰੂਸ ਨੂੰ ਸਮਝਾਉਣ ਵਾਲਾ ਸੁਪਰਮੈਨ ਹੋ ਸਕਦਾ ਹੈ । ਇਹ ਸਾਰੀਆਂ ਲੜਾਈਆਂ ਧਰਤੀ ਦੇ ਕੁਦਰਤੀ ਸਰੋਤਾਂ ਤੇ ਕਬਜਾ ਕਰਨ ਲਈ ਹੀ ਹੋ ਰਹੀਆਂ ਹਨ । ਸੰਸਾਰ ਵਿੱਚ ਤਬਾਹੀ ਮਚਾਉਣ ਲਈ ਵਰਤੇ ਧੰਨ ਨੂੰ ਲੋਕ ਭਲਾਈ ਲਈ ਵਰਤਣ ਵਾਲਾ ਵੀ ਸੁਪਰਮੈਨ ਹੋ ਸਕਦਾ ਹੈ । ਜਿਸ ਤੇਜੀ ਨਾਲ ਮਨੁੱਖਾਂ ਨੂੰ ਸੁੱਖ ਸਹੂਲਤਾਂ ਮਿਲ ਰਹੀਆਂ ਹਨ ਉਸੇ ਤੇਜੀ ਨਾਲ ਪ੍ਰਦੂਸ਼ਣ ਫੈਲ ਰਿਹਾ ਹੈ । ਪ੍ਰਦੂਸ਼ਣ ਰੋਕਣ ਵਾਲਾ ਵੀ ਸੁਪਰਮੈਨ ਹੋ ਸਕਦਾ ਹੈ । ਜਿਸ ਤੇਜੀ ਨਾਲ ਬੀਮਾਰੀਆਂ ਦਾ ਇਲਾਜ ਤੇ ਹਸਪਤਾਲ ਖੁੱਲ ਰਹੇ ਹਨ ਉਸੇ ਤੇਜੀ ਨਾਲ ਨਵੀਆਂ ਨਵੀਆਂ ਬੀਮਾਰੀਆਂ ਵੀ ਸਹਮਣੇ ਆ ਰਹੀਆਂ ਹਨ । ਜਿਵੇਂ ਕਿ ਮੁਰਗੀ ਫਲੂ, ਸੂਰ ਫਲੂ ਅਤੇ ਏਡਜ਼ ਆਦਿ । ਇਹਨਾਂ ਬੀਮਾਰੀਆਂ ਦੀ ਰੋਕਥਾਮ ਕਰਨ ਵਾਲਾ ਸੁਪਰਮੈਨ ਹੋ ਸਕਦਾ ਹੈ । ਸੰਸਾਰ ਦੀ ਅਬਾਦੀ ਵਿਸਫੋਟਕ ਹਾਲਤ ਵਿੱਚ ਪਹੁੰਚ ਗਈ ਹੈ । ਮਨੁੱਖੀ ਬੱਚੇ ਖਾਣ ਤੱਕ ਦੀਆਂ ਖਬਰਾਂ ਮਿਲ ਰਹੀਆਂ ਹਨ । ਇਸ ਤਰਾਂ ਦੀਆਂ ਭਿਆਨਿਕ

ਹਾਲਤਾਂ ਨੂੰ ਰੋਕਣ ਵਾਲਾ ਸੁਪਰਮੈਨ ਹੋ ਸਕਦਾ ਹੈ ।

ਇਹਨਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਗੁਰੂ ਨਾਨਕ ਸਾਹਿਬ ਜੀ ਨੇ ਦੁਨੀਆਂ ਵਾਲਿਆਂ ਨੂੰ ਸੁਝਾਇਆਂ ਹੈ । ਪ੍ਰੈਕਟੀਕਲ ਕਰਕੇ ਵੀ ਦਿਖਾਇਆ ਹੈ । ਜੇ ਸਿੱਖਾਂ ਅਤੇ ਮੁਸਲਮਾਨਾ ਦਾ ਭੇੜ ਨਾ ਹੁੰਦਾ । ਜੇ ਸਿੱਖਾਂ ਅਤੇ ਈਸਾਈਆਂ ਦਾ ਭੇੜ ਨਾ ਹੁੰਦਾ ਤੇ ਜੇ ਸਿੱਖਾਂ ਤੇ ਹਿੰਦੂਆਂ ਦਾ ਭੇੜ ਨਾ ਹੁੰਦਾ ਤਾਂ ਅੱਜ ਇਹ ਧਰਤੀ ਗੁਰੂ ਨਾਨਕ ਸਾਹਿਬ ਦੀ ਸੋਚ ਅਨੁਸਾਰ ਸੱਚਖੰਡ ਬਣ ਜਾਂਦੀ । ਬੇਗਮਪੁਰਾ ਬਣ ਜਾਂਦੀ । ਅਬਚਲ ਨਗਰੀ ਬਣ ਜਾਂਦੀ । ਅੰਮ੍ਰਿਤਸਰ ਬਣ ਜਾਂਦੀ । ਅਨੰਦਪੁਰੀ ਬਣ ਜਾਂਦੀ ਤੇ ਲੋਕ ਅਨੰਦ ਨਾਲ ਰਹਿੰਦੇ । ਦੇਖੋ ਨਾ ! ਇੱਕ ਪਾਸੇ ਤਾਂ 22 ਹਜ਼ਾਰ ਮਜ਼ਦੂਰ ਲਗਾ ਕੇ 22 ਸਾਲਾਂ ਵਿੱਚ 22 ਕਰੋੜ ਰੁਪੱਈਆ ਲਗਾ ਕੇ ਕਬਰ ਬਣਾ ਕੇ ਉਸ ਨੂੰ ਤਾਜ ਮਹਿਲ ਕਹਿੰਦੇ ਹਨ । ਦੂਜੇ ਪਾਸੇ ਸੰਗਤ ਸੇਵਕ ਬਣ ਕੇ ਅਤੇ ਗੁਰੂ ਰਾਮਦਾਸ ਸਾਹਿਬ ਸਿਰ ਤੇ ਆਪ ਟੋਕਰੀ ਚੁੱਕ ਕੇ ਮਨੁੱਖਾਂ ਦੇ ਸੋਹਣੇ ਜੀਵਨ ਲਈ ਅੰਮ੍ਰਿਤਸਰ ਵਿੱਚ ਮਨੁੱਖਤਾ ਲਈ ਦਰਬਾਰ ਸਾਹਿਬ ਬਣਾ ਰਹੇ ਹਨ । ਦਰਬਾਰ ਸਾਹਿਬ ਅਤੇ ਤਾਜਮਹਿਲ ਦਾ ਸਮਾਂ 17ਵੀਂ ਸਦੀ ਦਾ ਹੀ ਹੈ । ਅੱਜ ਦਰਬਾਰ ਸਾਹਿਬ ਵਿਖੇ ਰੋਜ਼ਾਨਾ 1 ਲੱਖ ਮਨੁੱਖਾਂ ਨੂੰ ਲੰਗਰ ਛਕਾ ਕੇ ਉਹਨਾਂ ਨੂੰ ਸੋਹਣੀ ਜਿੰਦਗੀ ਜੀਣ ਦੇ ਤਰੀਕੇ ਰਾਗਾਂ ਵਿੱਚ ਸੁਣਾਏ ਜਾਂਦੇ ਹਨ ।

ਗੁਰੂ ਨਾਨਕ ਸਾਹਿਬ ਜੀ ਨੇ ਸੱਚਖੰਡ ਜਾਂ ਬੈਕੁੰਠ ਨਗਰ ਜਾਣ ਵਾਸਤੇ ਇੱਕ ਗੁਰਮਤਿ ਦੀ ਗੱਡੀ ਬਣਾਈ ਸੀ । ਇਸ ਗੱਡੀ ਨੂੰ ਬੈਕੁੰਠ ਨਗਰ ਜਾਂ ਅਬਿਚਲ ਨਗਰ ਤੱਕ ਪਹੁੰਚਾਉਣ ਲਈ ਯੋਗ ਚਾਲਕ ਦੀ ਲੋੜ ਸੀ । ਵਧੀਆ ਨੇਤਾ ਉਹੀ ਹੁੰਦਾ ਹੈ ਜਿਹੜਾ ਆਂਪਣੇ ਵਰਗਾ ਜਾ ਆਪਣੇ ਤੋਂ ਚੰਗਾ ਨੇਤਾ ਆਉਣ ਵਾਲੀਆਂ ਨਸਲਾ ਨੂੰ ਦੇ ਕੇ ਜਾਵੇ ਤਾਂ ਕਿ ਮਿਥੇ ਨਿਸ਼ਾਨੇ ਦੀ ਪੂਰਤੀ ਹੋਵੇ । ਗੁਰੂ ਜੀ ਗੁਰਮਤਿ ਦੀ ਗੱਡੀ ਦਾ ਚਾਲਕ ਵੀ ਲੱਭ ਰਹੇ ਸਨ ਅਤੇ ਮਨੁੱਖਾਂ ਨੂੰ ਸੰਤ ਜਨ ਜਾਂ ਭਗਤ ਜਨ ਵਿੱਚ ਭੀ ਬਦਲ ਰਹੇ ਸਨ । ਗੁਰੂ ਜੀ ਨੂੰ ਚਾਲਕ ਲੱਭਿਆ ਭਾਈ ਲਹਿਣਾ ਜੀ ਤੇ ਉਹਨਾਂ ਨੂੰ ਗੁਰੂ ਅੰਗਦ ਸਾਹਿਬ ਜੀ ਬਣਾ ਕੇ ਗੁਰਮਤਿ ਦੀ ਗੱਡੀ ਦਾ ਚਾਲਕ ਥਾਪ ਦਿਤਾ । ਏਵੇਂ ਹੀ ਗੁਰੂ ਅੰਗਦ ਸਾਹਿਬ ਜੀ ਨੇ ਕੀਤਾ । ਉਹਨਾਂ ਨੇ ਗੁਰਮਤਿ ਦੀ ਗੱਡੀ ਦਾ ਰਾਹ ਬਣਾ ਕੇ ਅਤੇ ਅਬਿਚਲ ਨਗਰ ਜਾਂ ਬੇਗਮਪੁਰੇ ਪਹੁੰਚਣ ਦੇ ਰਾਹੇ ਪਾ ਦਿਤਾ । ਇਹਨਾਂ ਆਪਣੇ ਪੁਤਰਾਂ ਨੂੰ ਗੁਰਮਤਿ ਦੀ ਗੱਡੀ ਦੇ ਯੋਗ ਚਾਲਕ ਨਾ ਸਮਝ ਕੇ ਪਾਸੇ ਕਰ ਦਿਤਾ ਸੀ । ਏਵੇਂ ਹੀ ਗੁਰੂ ਅੰਗਦ ਸਾਹਿਬ ਨੇ ਗੁਰੂ ਅਮਰਦਾਸ ਸਾਹਿਬ ਜੀ ਨੂੰ ਥਾਪ ਦਿਤਾ । ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੇ ਪੁੱਤਰਾਂ ਨੂੰ ਪਾਸੇ ਕਰਕੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰਮਤਿ ਦੀ ਗੱਡੀ ਦਾ ਚਾਲਕ ਥਾਪਿਆ । ਜਦੋਂ ਗੱਡੀ ਰੈਲੀ ਹੋ ਗਈ ਅਤੇ ਆਪਣੀ ਲੀਹ ਤੇ ਸਰਪਟ ਦੌੜਨ ਲੱਗੀ ਤਾਂ ਗੁਰੂ ਰਾਮਦਾਸ ਸਾਹਿਬ ਜੀ ਨੇ ਗੱਡੀ ਦੀਆਂ ਵਾਗਾਂ ਗੁਰੂ ਅਰਜਨ ਸਾਹਿਬ ਜੀ ਨੂੰ ਫੜਾ ਦਿੱਤੀਆਂ ।

ਇਹ ਕੌਤਕ ਉਵੇਂ ਹੀ ਕੀਤਾ ਗਿਆ ਜਿਵੇਂ ਖੇਤੀ ਕਰਨ ਵਾਲਿਆਂ ਲਈ ਵਗਿਆਨੀਆਂ ਨੇ ਦੱਸਿਆ ਕਿ ਪਹਿਲਾਂ ਖੇਤ ਨੂੰ ਤਿੰਨ ਚਾਰ ਸਾਲ ਵੇਹਲਾ ਰੱਖਿਆ ਜਾਵੇ ਤਾਂ ਕਿ ਖੇਤ ਵਿੱਚ ਪਈਆਂ ਜ਼ਹਿਰਾਂ ਦਾ ਅਸਰ ਖਤਮ ਹੋ ਜਾਵੇ । ਖੇਤੀ ਖਾਣ ਵਾਲੇ ਕੀੜਿਆਂ ਨੂੰ ਮਾਰਨ ਲਈ ਕਿਸਾਨ ਮਿੱਤਰ ਕੀੜੇ ਆਪੇ ਹੀ ਪੈਦਾ ਹੋ ਜਾਣ ਤਾਂ ਕਿ ਕਿਸੇ ਵੀ ਤਰਾ ਦੀ ਜ਼ਹਿਰ ਦੀ ਲੋੜ ਨਾ ਪਵੇ । ਇਸ ਤਰਾਂ ਦੇ ਖੇਤ ਵਿੱਚ ਬੀਜੀ ਫਸਲ ਨੂੰ ਜੈਵਿਕ ਫਸਲ ਜਾਂ ਕੁਦਰਤੀ ਖੇਤੀ ਕਿਹਾ ਜਾਂਦਾ ਹੈ । ਇਸ ਤਰੀਕੇ ਨਾਲ ਪੈਦਾ ਕੀਤਾ ਅੰਨਦਾਣਾ ਜਾਂ ਹੋਰ ਖਾਧ ਪਦਾਰਥ ਧਰਤੀ ਤੇ ਰਹਿਣ ਵਾਲੇ ਪਸ਼ੂ ਪੰਛੀ ਆਦਿ ਤੰਦਰੁਸਤ ਰਹਿੰਦੇ ਹਨ । ਤੰਦਰੁਸਤ ਤਨ ਵਿੱਚ ਹੀ ਤੰਦਰੁਸਤ ਮਨ ਰਹਿੰਦਾ ਹੈ । ਜਦੋਂ ਤਨ ਮਨ ਅਰੋਗ ਹੋ ਜਾਵੇ ਤਾਂ ਇਸ ਵਿੱਚ ਗੁਰੂ ਦਾ ਸ਼ਬਦ ਬੀਜਿਆ ਜਾਂਦਾ ਹੈ ਅਤੇ ਮਨ ਕਾਬੂ ਵਿੱਚ ਆ ਜਾਂਦਾ ਹੈ ਜਾਂ ਮਨ ਜਿੱਤਿਆ ਜਾਂਦਾ ਹੈ ਅਤੇ ਮਨੁੱਖ ਦੀ ਸਰਬਪੱਖੀ ਜਿੱਤ ਹੁੰਦੀ ਹੈ ।

ਗੁਰੂ ਅਰਜਨ ਸਾਹਿਬ ਜੀ ਨੇ ਮਨੁੱਖਾਂ ਨੇ ਨਿਰਮਲ ਮਨ ਵਿੱਚ ਗੁਰਸ਼ਬਦ ਬੀਜਣ ਲਈ ਗੁਰਮਤਿ ਦੀ ਗੱਡੀ ਵਿੱਚ ਗੁਰਸ਼ਬਦਾਂ ਦੀ ਪੰਡ ਰੱਖ ਲਈ । ਗੁਰਸ਼ਬਦਾਂ ਦੀ ਪੰਡ ਨੂੰ ਅੱਜ ਕੱਲ ਗੁਰੂ ਗ੍ਰੰਥ ਸਾਹਿਬ ਕਿਹਾ ਜਾਂਦਾ ਹੈ । ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰ ਸ਼ਬਦ ਰੂਪੀ ਬੀਜ ਹਨ ਜੋ ਕਿ ਮਨੁੱਖੀ ਮਨ ਵਿੱਚੋ ਬੀਜਣ ਨਾਲ ਉਸ ਵਿੱਚੋ ਕਾਮ ਕਰੋਧ ਲੋਭ ਮੋਹ ਹੰਕਾਰ ਆਦਿ ਦੀਆਂ ਜ਼ਹਿਰਾਂ ਦਾ ਨਾਸ ਹੁੰਦਾ ਹੈ । ਗੁਰੂ ਜੀ ਨੇ ਇਸ ਗੱਲ ਨੂੰ ਇਉ ਸਮਝਾਇਆ ਹੈ :-

***ਪੰਚ ਮਨਾਏ ਪੰਚ ਰੁਸਾਏ । ਪੰਚ ਵਸਾਏ ਪੰਚ ਗਵਾਏ ॥***

***ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ।***
***ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥ ਰਹਾਉ॥***

---

***ਸੋ ਵਸੈ ਇਤੁ ਘਰਿ ਜਿਸੁ ਗੁਰ ਪੂਰਾ ਸੇਵ ॥***
***ਅਬਿਚਲ ਨਗਰੀ ਨਾਨਕ ਦੇਵ ॥ ਅੰਗ 430 ॥***

ਜਦੋਂ ਪੰਚ ਗੁਣਾ ਸੱਚ, ਧਰਮ, ਗਿਆਨ, ਸਾਂਤ ਤੇ ਸਹਿਜ ਨੂੰ ਮਨਾ ਲਿਆ ਹਿਰਦੇ ਵਿੱਚ ਵਸਾ ਲਏ ਤਾਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਰੁੱਸ ਗਏ । ਮਨ ਵਿੱਚੋਂ ਦੂਰ ਹੋ ਗਏ । ਗੁਰੂ ਜੀ ਨੇ ਗਿਆਨ ਦੀ ਗੱਲ ਸਮਝਾਈ ਅਗਿਆਨ ਰੂਪੀ ਪਾਪ ਦੂਰ ਹੋ ਗਿਆ । ਇਉ ਗੁਰੁ ਨਾਨਕ ਸਾਹਿਬ ਨੇ ਅਟੱਲ ਨਗਰੀ ਜਾਂ ਅਬਿਚਲ ਨਗਰੀ ਵਸਾਈ । ਪੂਰੇ ਗੁਰੂ ਨੇ ਸਾਨੂੰ ਆਪਣੇ ਲੜ ਲਗਾ ਕੇ ਕ੍ਰਿਪਾ ਕੀਤੀ । ਇਉ ਗੁਰੂ ਜੀ ਨੇ ਸਦਾ ਅਟੱਲ ਰਹਿਣ ਵਾਲੀ ਨਗਰੀ ਦੀ ਨੀਂਹ ਰੱਖੀ । ਗੁਰੂ ਜੀ ਨੇ ਫੁਰਮਾਇਆ :-

***ਅੰਗੀਕਾਰੁ ਕੀਓ ਮੇਰੇ ਕਰਤੇ ਗੁਰ ਪੂਰੇ ਕੀ ਵਡਿਆਈ॥***
***ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥***

ਗੁਰੁ ਸਾਹਿਬ ਨੇ ਇਸ ਤਰਾਂ ਦੀ ਨਗਰੀ ਨੂੰ ਬੈਕੁੰਠ ਨਗਰ ਕਿਹਾ :-

***ਬੈਕੁੰਠ ਨਗਰੁ ਜਹਾ ਸੰਤ ਵਾਸਾ ॥742॥***

ਕਬੀਰ ਸਾਹਿਬ ਨੇ ਬੈਕੁੰਠ ਨਗਰ ਸਬੰਧੀ ਫੁਰਮਾਇਆ :-

***ਕਹੁ ਕਬੀਰ ਇਹ ਕਹੀਐ ਕਾਹਿ ।***
***ਸਾਧ ਸੰਗਤਿ ਬੈਕੁੰਠੈ ਆਹਿ ॥ 325॥***

ਭਗਤ ਰਵਿਦਾਸ ਜੀ ਨੇ ਬੈਕੁੰਠ ਨਗਰ ਨੂੰ ਬੇਗਮਪੁਰਾ ਕਿਹਾ :-

***ਬੇਗਮਪੁਰਾ ਸਹਰ ਕੋ ਨਾਉ ।***
***ਦੂਖੁ ਅੰਦੋਹ ਨਹੀ ਤਿਹ ਠਾਉ ॥345॥***

ਧਰਤੀ ਨੂੰ ਸੱਚਖੰਡ ਬਣਾਉਣ ਲਈ ਪਹਿਲਾਂ ਸੁਪਰਮੈਨ ਦੀ ਘਾੜਤ ਜਰੂਰੀ ਹੈ । ਜਦੋਂ ਮਨੁੱਖੀ ਮਨ ਅੰਦਰੋ ਅਤੇ ਬਾਹਰੋ ਨਿਰਮਲ ਤੇ ਗਿਆਨ ਭਰਪੂਰ ਹੋ ਜਾਂਦਾ ਹੈ ਤਾਂ ਮਨੁੱਖ ਅਨੰਦ ਦੀ ਹਾਲਤ ਵਿੱਚ ਆ ਜਾਂਦਾ ਹੈ । ਏਥੇ ਆ ਕੇ ਦੁਖ ਸੁੱਖ ਇੱਕ ਹੋ ਜਾਂਦੇ ਹਨ । ਉਸਤਤ ਨਿੰਦਾ ਉਸ ਦੇ ਅਨੰਦ ਵਿੱਚ ਕੋਈ ਵਿਘਨ ਨਹੀਂ ਪਾਉਂਦੇ । ਮਿੱਟੀ ਸੋਨਾ ਉਸ ਨੂੰ ਇੱਕ ਬਰਾਬਰ ਲੱਗਦੇ ਹਨ । ਲੋਭ ਮੋਹ ਅਤੇ ਅਭਿਮਾਨ ਦਾ ਲੇਸ ਮਾਤਰ ਵੀ ਨਹੀਂ ਰਹਿੰਦਾ । ਖੁਸ਼ੀ ਗਮੀ ਤੋਂ ਵੱਖ ਹੋ ਜਾਂਦਾ ਹੈ । ਇਸ ਹਾਲਤ ਵਿੱਚ ਪਹੁੰਚ ਕੇ ਉਸ ਦੀ ਸੁਰਤ ਆਪਣੇ ਨਿਸ਼ਾਨੇ ਤੇ ਰਹਿੰਦੀ ਹੈ । ਉਸ ਨੂੰ ਤੱਤੀਆਂ ਤਵੀਆਂ ਆਦਿ ਦਾ ਕੋਈ ਡਰ ਨਹੀਂ ਰਹਿੰਦਾ । ਨਿਸ਼ਾਨਾ ਗੁਰੁ ਨਾਨਕ ਸਾਹਿਬ ਨੇ ਪਹਿਲਾਂ ਤੋਂ ਹੀ ਨਿਰਧਾਰਤ ਕਰ ਰੱਖਿਆ ਹੈ । ਧਰਤੀ ਨੂੰ ਸੱਚਖੰਡ ਬਣਾਉਣਾ :- ਸੱਚਖੰਡ ਵਸੈ ਨਿਰੰਕਾਰ॥8॥

ਗੁਰੁ ਅਰਜਨ ਸਾਹਿਬ ਜੀ ਨੇ ਅਤੇ ਗੁਰੁ ਤੇਗ ਬਹਾਦਰ ਸਾਹਿਬ ਜੀ ਨੇ ਆਪਾ ਵਾਰ ਕੇ ਗੁਰਮਤਿ ਦੀ ਗੱਡੀ ਨੂੰ ਸੱਚਖੰਡ ਪਹੁੰਚਾ ਕੇ ਵਾਗਾਂ ਧਰਤੀ ਦੇ ਸੁਪਰਮੈਨ ਗੁਰੁ ਗੋਬਿੰਦ ਸਿੰਘ ਹੱਥ ਫੜਾ ਦਿੱਤੀਆਂ । ਧਰਤੀ ਤੇ ਸੁੱਖ ਸਾਂਤੀ ਲਿਆਉਣ ਲਈ ਯੁੱਧ ਕਰਨਾ ਜ਼ਰੂਰੀ ਹੈ । ਹਥਿਆਰਾਂ ਦੀ ਵਰਤੋਂ ਵੀ ਜ਼ਰੂਰੀ ਹੈ ਤਾਂ ਕਿ ਧਰਤੀ ਤੇ ਰਹਿ ਰਹੇ ਜ਼ਹਿਰੀਲੇ ਅਨਸਰ ਜਿਹੜੇ ਕਿਸੇ ਵੀ ਸ਼ਾਂਤਮਈ ਤਰੀਕੇ ਨਾਲ ਠੀਕ ਨਾ ਹੋਣ ਉਹਨਾਂ ਨਾਲ ਯੁੱਧ ਜ਼ਰੂਰੀ ਹੈ । ਗੁਰੁ ਗੋਬਿੰਦ ਸਿੰਘ ਜੀ ਨੇ ਉਚ ਕੋਈ ਦੇ ਯੁੱਧ ਦੀ ਉਦਾਹਰਣ ਸੰਸਾਰ ਅੱਗੇ ਪੇਸ਼ ਕੀਤੀ । ਚਮਕੌਰ ਦੀ ਗੜੀ ਦਾ ਹਾਲ, ਯੋਗੀ ਅੱਲਾ ਯਾਰ ਖਾਂ ਇੱਕ ਮੁਸਲਮਾਨ ਲਿਖਾਰੀ ਲੋਕਾਂ ਨੂੰ ਬੜੇ ਸੋਹਣੇ ਤਰੀਕੇ ਨਾਲ ਦੱਸਦਾ ਹੈ । ਲੋਕ ਮਿਹਣਾ ਮਾਰਦੇ ਹਨ ਕਿ ਸਿੱਖਾਂ ਨੇ ਇਤਿਹਾਸ ਬਣਾਇਆਂ ਜ਼ਰੂਰ ਹੈ ਪਰ ਲਿਖਿਆ ਨਹੀਂ, ਬਈ ! ਸਾਨੂੰ ਕੀ ਲੋੜ ਹੈ ਆਪਣੇ ਮੂੰਹੋ ਮੀਆਂ ਮਿੱਠੂ ਬਣਨ ਦੀ । ਚਮਕੌਰ ਦੀ ਗੜੀ ਵਿੱਚ ਸੁਪਰਮੈਨ ਗੁਰੂ ਗੋਬਿੰਦ ਸਿੰਘ ਬਾਰੇ ਯੋਗੀ ਅੱਲਾ ਯਾਰ ਖਾਂ ਕੋਲੋ ਪੁੱਛੋ । ਫਤਿਹਗੜ ਦੀ ਦੀਵਾਰ ਦੀ ਗੱਲ ਵੀ ਇਹਨਾਂ ਕੋਲੋ ਹੀ ਪੁੱਛੀ ਜਾ ਸਕਦੀ ਹੈ । ਸਾਰਾ ਗੜੀ ਦੇ ਯੁੱਧ ਦੀ ਗੱਲ ਫ਼ਰਾਂਸ ਵਿੱਚ ਪੜ ਰਹੇ ਬੱਚਿਆਂ ਕੋਲੋ ਪੁੱਛ ਲਵੋ । ਗੁਰੁ ਗੋਬਿੰਦ ਸਿੰਘ ਸੁਪਰਮੈਨ ਬਾਰੇ ਆਰੀਆ ਸਮਾਜੀ ਲਾਲਾ ਦੌਲਤ ਰਾਏ ਚੰਗੀ ਤਰਾਂ ਦੱਸ ਸਕਦਾ ਹੈ । ਇਹਨਾਂ ਇਸ ਸੁਪਰਮੈਨ ਨੂੰ ਸਾਹਿਬ-ਏ-ਕਮਾਲ ਕਿਹਾ ਹੈ । ਜੰਗ ਵਿੱਚ ਸਿੱਖਾਂ ਦੇ ਚਰਿੱਤਰ ਬਾਰੇ ਕਾਜੀ ਨੂਰ ਮੁਹੰਮਦ ਬੜੀ ਸੋਹਣੀ ਤਰਾਂ ਬਿਆਨ ਕਰਦਾ ਹੈ । ਸਿੱਖਾਂ ਦੇ ਸੁਪਰਮੈਨਾ ਦੇ ਯੁੱਧ ਕਰਨ ਦੇ ਨਿਸਾਨੇ ਧਰਤੀ ਤੇ ਸੁੱਖ ਸਾਂਤੀ ਲਿਆਉਣੀ ਹੈ ਨਾ ਕਿ ਕਿਆਮਤ ਲਿਆਉਣੀ ਨਾ ਕਿ ਆਪਣੇ ਮਤ ਤੋਂ ਬਾਹਰੇ ਮਨੁੱਖਾਂ ਦੀ ਨਸਲਕੁਸ਼ੀ ਕਰਨਾ । ਜਿਵੇਂ ਕਿ ਸੰਸਾਰ ਦੇ ਅਖੌਤੀ ਬਹਾਦਰਾਂ ਨੇ ਕੀਤਾ ਹੈ । ਹਿਟਲਰ ਡਾਇਰ ਅਤੇ ਰਜੀਵਗਾਂਧੀ ਆਦਿ ਨੇ ਨਸਲਕੁਸ਼ੀ ਦਾ ਘਿਨੌਣਾ ਨਮੂਨਾ ਸੰਸਾਰ ਅੱਗੇ ਪੇਸ਼ ਕੀਤਾ ਹੈ । ਸਿੱਖਾਂ ਦੇ ਸੁਪਰਮੈਨ ਇਸ ਹਰਕਤ ਨੂੰ ਰੱਦ ਕਰਦੇ ਹਨ । ਸਿੱਖਾਂ ਦੇ ਸੁਪਰਮੈਨ ਪਹਿਲਾਂ ਮਨੁੱਖੀ ਮਨ ਨੂੰ ਪਵਿੱਤਰ ਕਰਦੇ ਹਨ । ਮਨੁੱਖੀ ਮਨ ਨੂੰ ਪਵਿੱਤਰ ਕਰਨ ਦੇ ਤਰੀਕੇ ਗੁਰੁ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ । ਸਿੱਖਾਂ ਬਾਰੇ ਇਹ ਵੀ ਮਿਹਣਾ ਮਾਰਿਆ ਜਾਂਦਾ ਹੈ ਕਿ ਇਹਨਾਂ ਕੋਈ ਖੋਜ ਨਹੀ ਕੀਤੀ । ਬਈ ! ਗੁਰੁ ਗ੍ਰੰਥ ਸਾਹਿਬ ਤੋਂ ਵਧੀਆ ਖੋਜ ਹੋਰ ਕਿਹੜੀ ਹੋ ਸਕਦੀ ਹੈ ।

ਦੁਨੀਆਂ ਵਾਲਿਆਂ ਨੇ ਧਰਤੀ ਨੂੰ ਤਬਾਹ ਕਰਨ ਲਈ ਬੰਬਾਂ ਦੀ ਖੋਜ ਕੀਤੀ ਹੈ । ਤਬਾਹੀ ਲਿਆਉਣ ਵਾਲੇ ਹੋਰ ਬਹੁਤ ਸਾਰੇ ਹਥਿਆਰ ਬਣਾਏ ਹਨ । ਗੁਰੂ ਗ੍ਰੰਥ ਸਾਹਿਬ ਨੂੰ ਪ੍ਰਣਾਏ ਹੋਏ ਸੁਪਰਮੈਨ ਇਹਨਾਂ ਬੰਬਾਂ ਨੂੰ ਨਕਾਰੇ ਕਰਨ ਦੇ ਸਮਰੱਥ ਹਨ । ਭਾਰੀ ਹਥਿਆਰਾਂ ਨੂੰ ਖੁੰਢੇ ਕਰਨ ਦੇ ਸਮਰੱਥ ਹਨ । ਗੁਰੂ ਅਰਜਨ ਸਾਹਿਬ ਤੇ ਸਾਰੇ ਹਥਿਆਰ ਵਰਤੇ ਗਏ । ਗੁਰੂ ਤੇਗ ਬਹਾਦਰ ਤੇ ਸਾਰੇ ਹਥਿਆਰ ਵਰਤੇ ਗਏ ਪਰ ਕੋਈ ਵੀ ਹਥਿਆਰ ਜਾਂ ਡਰਾਵਾ ਇਹਨਾਂ ਨੂੰ ਆਪਣੇ ਨਿਸਾਨੇ ਤੋਂ ਨਾ ਥਿੜਕਾ ਸਕਿਆ । ਅੱਜ ਕੱਲ ਵੀ ਦੇਖ ਲਉ ਦੁਨੀਆਂ ਵਾਲਿਆਂ ਦੀਆਂ ਖੋਜਾਂ ਦਾ ਦੁਨੀਆਂ ਨੂੰ ਲਾਭ ! ਓਬਾਮਾ ਸਾਹਿਬ ਸਾਇੰਸ ਦੀਆਂ ਖੋਜਾਂ ਨੂੰ ਤੇਲ ਦੀ ਦਲਾਲੀ ਲਈ ਮਨੱਖਤਾ ਦਾ ਘਾਣ ਕਰਵਾ ਰਿਹਾ ਹੈ । ਮਨਮੋਹਣ ਸਿੰਘ ਤੋਂ ਕੋਲਿਆਂ ਦੀ ਦਲਾਲੀ ਕਰਵਾਈ ਗਈ । ਚੀਨ ਤੇ ਰੂਸ ਵਾਲੇ ਅਫਗਾਨਿਸਤਾਨ ਦੇ ਮੁਰਦਾ ਹੋਣ ਦੀ ਤਾਕ ਵਿੱਚ ਇੱਲਾਂ ਦੀ ਤਰਾਂ ਮੁਰਦਾਰ ਖਾਣ ਲਈ, ਖਣਿਜ ਪਦਾਰਥ ਲੁੱਟਣ ਲਈ ਝੋਤ ਲਗਾਈ ਬੈਠੇ ਹਨ । ਇਹ ਹੈ ਵਗਿਆਨਿਕ ਖੋਜਾਂ ਦਾ ਨਤੀਜਾ । ਸਾਰੀਆਂ ਖੋਜਾਂ ਤੋਂ ਵੱਡੀ ਖੋਜ ਹੈ ਵਧੀਆਂ ਮਨੁੱਖਾਂ ਦੀ ਘਾੜਤ । ਸੁਪਰਮੈਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜਿਹੇ ਕਈ ਸੁਪਰਮੈਨ ਘੜ ਕੇ ਦੁਨੀਆਂ ਨੂੰ ਦਿੱਤੇ ਹਨ । ਭਾਰਤ ਦਾ ਸੱਭ ਤੋਂ ਸਿਆਣਾ ਮਨੁੱਖ ਸੀ ਡਾਕਟਰ ਸਰਵਪੱਲੀ ਰਾਧਾ ਕ੍ਰਿਸਨਨ । ਇਹ ਭਾਰਤ ਦਾ ਰਾਸਟਰਪਤੀ ਵੀ ਰਿਹਾ । ਔਕਸਫੋਰਡ ਯੁਨੀਵਰਸਿਟੀ ਵਿੱਚ ਵਾਈਸ ਚਾਂਸਲਰ ਵੀ ਰਿਹਾ । ਇਹਨਾਂ ਦੀ ਇੱਕ ਵੇਰ ਰੂਸ ਦੇ ਸਟਾਲਿਨ ਨਾਲ ਗੱਲਬਾਤ ਹੋਈ ਜੋ ਕਿ ਇਹਨਾਂ ਦੀ ਕਿਤਾਬ 'ਧਰਮ ਤੇ ਸਮਾਜ' ਵਿੱਚ ਦਰਜ ਹੈ । ਸਟਾਲਿਨ ਨੇ ਡਾ. ਰਾਧਾਕ੍ਰਿਸਨਨ ਤੋਂ ਪੁੱਛਿਆ । ਭਾਰਤ ਵਿੱਚ ਅਮੀਰ ਬਹੁਤ ਅਮੀਰ ਹਨ ਅਤੇ ਗਰੀਬ ਬਹੁਤ ਗਰੀਬ ਹਨ । ਤੁਸੀਂ ਇਹ ਵਿੱਥ ਕਿਵੇਂ ਦੂਰ ਕਰੋਗੇ । ਡਾ. ਰਾਧਾਕ੍ਰਿਸਨਨ ਨੇ ਉੱਤਰ ਦਿੱਤਾ ਅਸੀਂ ਇਹ ਵਿੱਥ ਉਵੇਂ ਹੀ ਦੂਰ ਕਰਾਂਗੇ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਦਰਮਿਆਨ ਪਈ ਸੱਭਿਆਚਾਰਕਿ ਵਿੱਥ ਦੂਰ ਕੀਤੀ ਸੀ । ਉਹ ਦੋਨਾਂ ਨੂੰ ਇੱਕ ਸਮਾਨ ਸਮਝਦੇ ਸਨ, ਦੋਨਾਂ ਦੀਆਂ ਖੂਬੀਆਂ ਅਤੇ ਕਮਜੋਰੀਆਂ ਦੇ ਵਾਕਿਫ ਸਨ । ਜੁਲਮ ਅਤੇ ਅਨਿਆਏ ਖਿਲਾਫ ਦੋਨਾਂ ਨਾਲ ਟੱਕਰ ਲਈ । ਦੋਨਾਂ ਦੇ ਸਚਿਆਰ ਲੋਕਾਂ ਨੇ ਉਹਨਾਂ ਦੀ ਸਹਾਇਤਾ ਕੀਤੀ ਇਉ ਸੰਸਾਰ ਵਿੱਚ ਇੱਕ ਅਦੁਤੀ ਅੰਦੋਲਨ ਆਇਆ । ਅਸੀਂ ਵੀ ਸਰਮਾਏਦਾਰਾਂ ਅਤੇ ਗਰੀਬਾਂ ਦਰਮਿਆਨ ਵਿੱਥ ਦੂਰ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਨੀਤੀ ਵਰਤਾਂਗੇ ਜੋ ਕਿ ਕਮਿਉਨਿਸਟਾਂ ਦੀ ਨੀਤੀ ਤੋਂ ਬਿਲਕੁਲ ਵੱਖਰੀ ਹੈ ।(ਧਰਮ ਤੇ ਸਮਾਜ ਪੰਨਾ 8 )

ਬਦਕਿਸਮਤੀ ਨਾਲ ਭਾਰਤ ਤੇ ਰਾਜ ਕਰਨ ਵਾਲਿਆਂ ਨੇ ਗੁਰੂ ਜੀ ਦੀ ਨੀਤੀ ਤੋਂ ਉਲਟ ਚੱਲਣਾ ਸ਼ੁਰੂ ਕਰ ਦਿਤਾ । ਸਿੱਖਾਂ ਅਤੇ ਹਿੰਦੂਆਂ ਦਾ ਟਕਰਾਅ ਸ਼ੁਰੂ ਹੋ ਗਿਆ । ਗੱਲ ਵੱਧਦੀ ਵੱਧਦੀ ਸਿੱਖਾਂ ਦੀ ਨਸਲਕੁਸ਼ੀ ਤੱਕ ਚਲੇ ਗਈ । ਸਿੱਖਾਂ ਨੂੰ ਧਰਤੀ ਤੋਂ ਹੀ ਮਿਟਾਉਣ ਦੀਆਂ ਨੀਤੀਆਂ ਘੜੀਆਂ ਗਈਆਂ । ਨਿਰਸੰਦੇਹ ਗੁਰੂ ਗੋਬਿੰਦ ਸਿੰਘ ਅਜੋਕੇ ਸਮਾਜ ਦੀ ਹਾਲਤ ਨੂੰ ਠੀਕ ਕਰਨ ਦੇ ਸਮਰੱਥ ਸਨ । ਇਸ ਲਈ ਗੁਰੂ ਗੋਬਿੰਦ ਸਿੰਘ ਦੁਨੀਆਂ ਦੇ ਸੱਚੇ ਸੁਪਰਮੈਨ ਹਨ । ਉਹਨਾਂ ਨੇ ਆਪਣੇ ਜਿਹੇ ਅਨੇਕਾ ਸੁਪਰਮੈਨ ਦੁਨੀਆਂ ਨੂੰ ਦਿੱਤੇ ਹਨ ਜੋ ਕਿ ਅੱਜ ਵੀ ਸਾਰੇ ਸੰਸਾਰ ਵਿੱਚ ਵਿਚਰ ਰਹੇ ਹਨ । ਸੰਸਾਰ ਦੇ ਆਗੂ ਆਪਣੀ ਤਾਕਤ ਦੇ ਨਸ਼ੇ ਵਿੱਚ ਅੰਨੇ ਅਤੇ ਬੋਲੇ ਹੋਏ ਫਿਰਦੇ ਹਨ । ਇਸ ਲਈ ਸਿੱਖ ਸੁਪਰਮੈਨ ਉਹਨਾਂ ਨੂੰ ਨਜ਼ਰ ਨਹੀਂ ਆ ਰਹੇ । ਨਾਂ ਹੀ ਉਹਨਾਂ ਦੀ ਗੱਲ ਅਜੋਕੇ ਆਗੂਆਂ ਨੂੰ ਸੁਣਾਈ ਦਿੰਦੀ ਹੈ ।

ਗੋਰਿਆਂ ਨੇ ਇੰਗਲੈਂਡ ਵਿੱਚ ਸਿੱਖ ਰਜਮੈਂਟਾਂ ਖੜੀਆਂ ਕੀਤੀਆਂ ਹਨ ਤਾਂ ਕਿ ਲੋੜ ਪੈਣ ਤੇ ਈਰਾਕ, ਸੀਰੀਆ ਲੜਾਈ ਵਿੱਚ ਭੇਜੇ ਜਾ ਸਕਣ । ਜੇ ਤਾਂ ਇਹਨਾਂ ਸਿੱਖ ਰਜਮੈਂਟਾਂ ਦੀ ਟਰੇਨਿੰਗ ਵਿੱਚ ਗੁਰਮਤਿ ਦਾ ਵਿਸ਼ਾ ਲਾਜਮੀ ਰੱਖਿਆ ਗਿਆ ਹੋਵੇ ਅਤੇ ਗੁਰੂ ਗੋਬਿੰਦ ਸਿੰਘ ਅਤੇ ਭਾਈ ਡੱਲੇ ਵਰਗੇ ਪ੍ਰੈਕਟੀਕਲ ਵੀ ਹੋਏ ਹੋਣ ਫਿਰ ਤਾਂ ਇਹ ਰਜਮੈਂਟਾਂ ਚਮਕੌਰ ਦੀ ਗੜੀ, ਸਾਰਾ ਗੜੀ ਅਤੇ ਫਤਿਹਗੜ ਵਰਗੇ ਕਮਾਲ ਕਰ ਸਕਣਗੀਆਂ ਨਹੀਂ ਤਾਂ ਉਲਟਾ ਅਸਰ ਹੋਣ ਦਾ ਖਤਰਾ ਹੈ । ਦੁਨੀਆਂ ਦੇ ਲੋਕਾਂ ਨੂੰ ਵੰਗਾਰ ਹੈ ! ਸਰਬੱਤ ਦੇ ਭਲੇ ਦੀਆਂ ਨੀਤੀਆਂ ਉਲੀਕੋ ਅਤੇ ਉਹਨਾਂ ਨੂੰ ਸਿਰੇ ਚੜਾਉਣ ਲਈ ਸਿੱਖ ਸੁਪਰਮੈਨਾਂ ਨੂੰ ਵਰਤੋਂ ਵਿੱਚ ਲਿਆਉ । ਜਿਤਨਾ ਪੈਸਾ ਅਤੇ ਖੂਨ ਖਰਾਬਾ ਤੁਸੀਂ ਜੰਗਾਂ ਯੁੱਧਾ ਵਿੱਚ ਖਰਚ ਕਰ ਰਹੇ ਹੋ ਜੇ ਉਸ ਤੋਂ ਅੱਧਾ ਵੀ ਸਰਬੱਤ ਦੇ ਭਲੇ ਲਈ ਖਰਚ ਕਰੋ ਤਾਂ ਸੰਸਾਰ ਨਿਰਸੰਦੇਹ ਸੱਚਖੰਡ ਬਣ ਜਾਵੇਗਾ । ਬੈਕੁੰਠ ਨਗਰ ਬਣ ਜਾਵੇਗਾ । ਬੇਗਮ ਪੁਰਾ ਬਣ ਜਾਵੇਗਾ ।

—— 0 -----

9914701469

# ਜਾਗੋ ! ਜਾਗੋ !! ਸੁਤਿਓ

## ਅਗੋ ਦੇ ਜੇ ਚੇਤੀਐ ਤਾ ਕਾਇਤ ਮਿਲੈ ਸਜਾਇ॥ (ਅੰਗ 417)

## ਸਿੱਖ ਸਰੂਪ ਉੱਪਰ ਹਮਲਾ, ਨਿਸ਼ਾਨਾ ਸਿੱਖ ਨੌਜਵਾਨ, ਸਾਧਨ ਮੀਡੀਆ

*ਗੁਰਦਿਆਲ ਸਿੰਘ, ਨਵੀਂ ਦਿੱਲੀ*

ਸ੍ਰੀ ਅਕਸ਼ਯ ਕੁਮਾਰ ਵਲੋਂ ਬਣਾਈ ਪਿਕਚਰ 'ਸਿੰਘ ਇਜ਼ ਬਲਿੰਗ' ਇੱਕ ਵਾਰ ਫਿਰ ਵਾਦ ਵਿਵਾਦ ਦਾ ਕਾਰਨ ਬਣੀ ਹੋਈ ਹੈ। ਕਈ ਇੱਕ ਸਿੱਖ ਸੰਸਥਾਵਾਂ ਵਲੋਂ ਇਸ ਵਿੱਚ ਪੇਸ਼ ਕੀਤੇ ਜਾ ਰਹੇ ਸੀਨਾਂ ਜਾਂ ਵਾਰਤਾਲਾਪਾਂ ਉੱਪਰ ਇਤਰਾਜ ਜਿਤਾਇਆ ਗਿਆ ਹੈ।

ਇਸ ਤੋਂ ਪਹਿਲਾਂ ਇਸੀ ਸ਼ਖਸ ਵਲੋਂ ਰਿਲੀਜ਼ ਕੀਤੀ ਗਈ ਫਿਲਮ 'ਸਿੰਘ ਇਜ਼ ਕਿੰਗ' ਉੱਪਰ ਵੀ ਕਾਫੀ ਵਾਦ ਵਿਵਾਦ ਚੱਲਿਆ ਸੀ ਅਤੇ ਕਈ ਸਿੱਖ ਸੰਸਥਾਵਾਂ ਨੇ ਇਤਰਾਜ ਜਿਤਾਏ ਸਨ। ਪਰ ਕਿਸੇ ਨ ਕਿਸੇ ਢੰਗ ਨਾਲ ਉਹ ਸਿੱਖ ਸੰਸਥਾਵਾਂ ਨੂੰ ਕਾਇਲ ਕਰਾਉਣ ਵਿੱਚ ਕਾਮਯਾਬ ਹੋ ਗਿਆ, ਉਸ ਨੇਂ ਉਕਤ ਫਿਲਮ ਰਿਲੀਜ਼ ਕਰਵਾ ਦਿੱਤੀ ਅਤੇ ਇਸ ਵਾਦ ਵਿਵਾਦ ਸਦਕਾ ਕਮਾਈ ਵੀ ਚੋਖੀ ਕੀਤੀ।

ਪਰ ਦਿਖਾਏ ਗਏ ਟਰੇਲਰਾਂ ਦੇ ਅਧਾਰ ਉੱਪਰ ਅਸੀਂ ਕਹਿ ਸਕਦੇ ਹਾਂ ਕਿ ਸਿੱਖ ਕਕਾਰਾਂ ਨੂੰ ਇਤਰਾਜ਼ਯੋਗ ਢੰਗ ਨਾਲ ਦਿਖਾਉਣਾ, ਗੁਰਬਾਣੀ ਦੀ ਸਹੀ ਵਰਤੋਂ ਨਾ ਕਰਨਾ ਅਤੇ ਸਿੱਖ ਇਮਿਜ਼ ਨੂੰ ਗਲਤ ਢੰਗ ਨਾਲ ਪੇਸ਼ ਕਰਨਾ ਵਾਕਿਆ ਹੀ ਇਤਰਾਜ਼ ਯੋਗ ਹੈ। ਇਨ੍ਹਾਂ ਅੱਵਗਿਆਵਾਂ ਲਈ ਸਿੱਖ ਸੰਸਥਾਵਾਂ ਨੂੰ ਪੁਰਜ਼ੋਰ ਇਤਰਾਜ਼ ਵੀ ਕਰਨਾ ਚਾਹੀਦਾ ਹੈ। ਪਰ ਇਤਰਾਜ਼ ਇਥੇ ਹੀ ਖਤਮ ਨਹੀਂ ਹੁੰਦੇ। ਸਿੱਖ ਨੌਜਵਾਨਾਂ ਨੂੰ ਦਾੜ੍ਹੀ ਕੁਤਰੇ ਦਿਖਾਉਣਾ ਇੱਕ ਨਾ-ਕਾਬਲਿ ਮਾਫ ਗਲਤੀ ਹੈ। ਕਿਉਂਕਿ ਦਾੜ੍ਹੀ ਕੱਟਣ ਵਾਲਾ ਸਿੱਖ ਸਿੱਖ ਹੀ ਨਹੀਂ ਰਹਿੰਦਾ, ਸਿੱਖੀ ਤੋਂ ਪਤੱਤ (ਖਾਰਜ) ਹੋ ਜਾਂਦਾ ਹੈ। ਜਿੱਥੇ ਸਿੱਖ ਨੂੰ ਬੀੜੀ ਸਿਗਰਟ ਪੀਂਦੇ ਨਹੀਂ ਦਿਖਾਇਆ ਜਾ ਸਕਦਾ ਉਥੇ ਸਿੱਖ ਨੂੰ ਕੁਤਰੀ ਦਾੜ੍ਹੀ ਨਾਲ ਜਾਂ ਕੇਸਾਂ ਵਿਹੂਣੇ ਦਿਖਾਉਣਾ ਵੀ ਬਰਾਬਰ ਦਾ ਗੁਨਾਹ ਹੈ। ਸੋ ਇਸ ਰੁਝਾਣ ਨੂੰ ਫੌਰੀ ਠੱਲ੍ਹ ਪਵਾਉਣ ਦੀ ਜ਼ਰੂਰਤ ਹੈ।

ਕੀ ਇਹ ਇਤਰਾਜ਼ ਕਿਸੇ ਇੱਕ ਜਾਂ ਦੋ ਫਿਲਮਾਂ ਨਾਲ ਹੀ ਸਬੰਧਿਤ ਹਨ ਜਾਂ ਪੂਰਾ ਮੀਡਿਆ ਸਿੱਖਾਂ ਦਾ ਅਕਸ਼ ਧੁੰਧਲਾ ਕਰਨ ਜਾਂ ਵਿਗਾੜਨ ਦਾ ਜ਼ਿੰਮੇਵਾਰ ਹੈ? ਇਹ ਇੱਕ ਮਹੱਤਵਪੂਰਨ ਸਵਾਲ ਹੈ।

ਪਿਛਲੇ 10-12 ਸਾਲਾਂ ਤੋਂ ਇਕ ਰੁਝਾਨ ਜਿਹਾ ਚਲ ਪਿਆ ਹੈ, ਫਿਲਮਾਂ ਤੇ ਟੀ.ਵੀ. ਸੀਰੀਅਲਾਂ ਵਿੱਚ ਸਿੱਖਾਂ ਤੇ ਉਨ੍ਹਾਂ ਦੇ ਚਲਨ ਨੂੰ ਇੱਕ ਅਪਮਾਨਜਨਕ, ਹਾਸੋਹੀਨੇ ਤੇ ਮਸ਼ਕਰੀਆ ਢੰਗ ਨਾਲ ਦਿਖਾਵਣ ਦਾ। ਬੀਤਦੇ ਸਮੇਂ ਨਾਲ ਦਿਨ-ਬ-ਦਿਨ ਇਸ ਰੁਝਾਨ ਵਿੱਚ ਵਾਧਾ ਹੋ ਰਿਹਾ ਹੈ ਤੇ ਸਿੱਖਾਂ ਨੂੰ ਹੋਰ ਅਪਮਾਨਤ ਕੀਤਾ ਜਾ ਰਿਹਾ ਹੈ। ਸਿੱਖ ਨੂੰ ਮਸ਼ਕਰੀਆ ਤੇ ਅਪਰਾਧੀ ਆਦਿਕ ਦੇ ਰੂਪ ਵਿੱਚ ਅਤੇ ਉਸ ਦੀ ਪੱਗ ਨੂੰ ਹਾਸੋਹੀਨੇ ਤੇ ਇਤਰਾਜ਼ਯੋਗ ਢੰਗ ਵਿੱਚ ਦਿਖਾਉਣਾ ਸਿੱਖਾਂ ਨੂੰ ਨੀਚਾ ਦਿਖਾਉਣ ਦੇ ਯਤਨ ਹਨ।

ਫਿਲਮਾਂ ਦੇ ਟੈਲੀ-ਸੀਰੀਅਲਾਂ ਦੇ ਨਿਰਮਾਤਾਵਾਂ ਤੇ ਨਿਰਦੇਸ਼ਕਾਂ ਨੇ ਸ਼ਾਇਦ ਕਸਮ ਖਾਧੀ ਹੋਈ ਹੈ ਕਿ ਕਿਸੇ ਭੀ ਸਿੱਖ ਨੂੰ ਸਾਬਤ ਸੂਰਤ (ਪੂਰੀ ਦਾੜ੍ਹੀ ਤੇ ਵਾਲਾਂ ਨਾਲ) ਨਹੀਂ ਦਿਖਾਉਣਾ ਹੈ। ਖਾਸ ਕਰਕੇ ਨੌਜਵਾਨ ਸਿੱਖਾਂ ਨੂੰ ਜੋ ਕਿ ਆਮ ਤੌਰ ਤੇ ਮੁੰਨੀ ਹੋਈ ਦਾੜ੍ਹੀ ਨਾਲ ਹੀ ਪੇਸ਼ ਕੀਤੇ ਜਾਂਦੇ ਹਨ। ਕੇਵਲ ਕੁਛ ਇਕ ਬਜ਼ੁਰਗ ਸਿੱਖ ਹੀ ਪੂਰੀ ਦਾੜ੍ਹੀ ਤੇ ਕਈ ਵਾਰ ਪ੍ਰਕਾਸ਼ (ਖੁਲ੍ਹੀ) ਦਾੜ੍ਹੀ ਨਾਲ ਦਿਖਾਏ ਜਾਂਦੇ ਹਨ।

ਸ਼ਾਇਦ ਉਹ ਇਹ ਸੰਦੇਸ਼ ਦੇਣਾ ਚਾਹੁੰਦੇ ਹਨ ਕਿ ਸਿਰਫ ਬਜ਼ੁਰਗ ਸਿੱਖਾਂ ਨੂੰ ਪੂਰੀ ਦਾੜ੍ਹੀ-ਵਾਲ ਰੱਖਣ ਦੀ ਜ਼ਰੂਰਤ ਹੈ। ਨੌਜਵਾਨ ਪੀੜ੍ਹੀ ਕੇਸ-ਦਾੜ੍ਹੀ ਭਰਵੱਟੇ ਆਦਿਕ ਕੱਟਣ ਦੀ ਖੁੱਲ੍ਹ ਲੈ ਸਕਦੇ ਹਨ।

ਸਿੱਖਾਂ ਦੀ ਪੱਗ ਭੀ ਬਹੁਤ ਵਾਰ ਟੋਪੀ-ਨੁਮਾ ਤੇ ਅਜੀਬ ਢੰਗ ਨਾਲ ਦਿਖਾਈ ਜਾਂਦੀ ਹੈ। ਉਸ ਦੇ ਇਕ ਪਾਸੇ ਵੱਲ ਕੇਵਲ ਕੁਝ ਇਕ ਲਾਈਨਾਂ ਹੀ ਨਜ਼ਰ ਆਉਂਦੀਆਂ ਹਨ ਜਿਨ੍ਹਾਂ ਕਰਕੇ ਉਸ ਦੇ ਪੱਗ ਹੋਣ ਦਾ ਭੁਲੇਖਾ ਲਗ ਸਕਦਾ ਹੈ।

ਇਹ ਇਕ ਜਾਣਿਆ ਮਾਣਿਆ ਤਥ ਹੈ ਕਿ ਸਿੱਖ ਧਰਮ ਅੰਦਰ ਕੇਸਾਂ-ਦਾੜ੍ਹੀ ਦੀ ਬੇਅਦਬੀ (ਕਟਣਾ ਜਾਂ ਟਰਿਮ)

ਜਾਂ ਭਰਵਟਿਆਂ ਆਦਿਕ ਨੂੰ ਕੱਟਣਾ ਬਹੁਤ ਸਖਤੀ ਨਾਲ ਵਿਵਰਜਤ ਹੈ। ਜੋ ਸਿੱਖ ਹੇਠ ਦਿੱਤੀਆਂ ਚਾਰ ਕੁਰਹਿਤਾਂ ਵਿਚੋਂ ਕੋਈ ਇਕ ਕੁਰਹਿਤ ਭੀ ਕਰ ਲੈਂਦਾ ਹੈ ਉਹ ਪਤਿਤ (ਧਰਮ ਤੋਂ ਗਿਰਿਆ) ਗਰਦਾਨਿਆ ਜਾਂਦਾ ਹੈ।

1. ਕੇਸਾਂ-ਦਾੜ੍ਹੀ ਕਟਣਾ ਜਾਂ ਛਾਂਗਣ ਕਰਨਾ, ਭਰਵੱਟੇ ਆਦਿਕ ਛਾਂਗਣ ਕਰਨਾ।
2. ਤੰਬਾਕੂ ਦਾ ਕਿਸੇ ਭੀ ਰੂਪ ਵਿੱਚ ਸੇਵਨ ਕਰਨ ਵਾਲਾ।
3. ਪਰ-ਇਸਤਰੀ ਜਾਂ ਪਰ-ਪੁਰਖ ਦਾ ਗਮਨ (ਭੋਗਣਾ)।
4. ਕੁੱਠਾ (ਮੁਸਲਮਾਨੀ ਢੰਗ ਨਾਲ ਤਿਆਰ ਕੀਤਾ ਮਾਸ) ਦਾ ਸੇਵਨ।

ਐਸਾ ਸਿੱਖ ਬਿਨਾ ਕਿਸੇ ਐਲਾਨ ਕੀਤੇ ਹੀ ਸਿੱਖ ਧਰਮ ਤੋਂ ਖਾਰਜ ਗਿਣਿਆ ਜਾਂਦਾ ਹੈ ਤੇ ਉਸ ਨਾਲ ਮੇਲ ਵਰਤੋਂ ਬਿਲਕੁਲ ਵਿਵਰਜਤ ਹੈ। ਸੋ ਦਾੜ੍ਹੀ-ਕੇਸਾਂ, ਭਰਵਟਿਆਂ ਆਦਿਕ ਦੀ ਬੇਅਦਬੀ ਤੇ ਤੰਬਾਕੂ ਦਾ ਸੇਵਨ ਸਮਾਨ ਹਨ। ਇਨ੍ਹਾਂ ਦੋਨਾਂ ਕੁਰਹਿਤਾਂ ਵਿੱਚ ਕੋਈ ਅੰਤਰ ਨਹੀਂ ਹੈ। ਸ਼ਾਇਦ ਫਿਲਮਾਂ ਵਾਲੇ ਇਸ ਮੁਗਾਲਤੇ ਵਿੱਚ ਹਨ ਕਿ ਕਿਸੇ ਸਿੱਖ ਨੂੰ ਬੀੜੀ ਸਿਗਰਟ ਪੀਂਦਿਆ ਦਿਖਾਉਣਾ ਹੀ ਇਤਰਾਜ਼ਯੋਗ ਹੈ। ਬਾਕੀ ਸਭ ਦੀਆਂ ਉਹ ਛੂਟਾਂ ਲੈ ਸਕਦੇ ਹਨ।

ਇਸੇ ਤਰ੍ਹਾਂ ਇਹ ਵੀ ਇਕ ਜਾਣਿਆ ਮਾਣਿਆ ਤਥ ਹੈ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਕੋਈ ਸਿੱਖ ਦਾੜ੍ਹੀ ਵਾਲ ਕਟਾਉਣ ਦੀ ਹਿੰਮਤ ਨਹੀਂ ਸੀ ਕਰਦਾ। ਭਰਵੱਟੇ ਮੁੰਨਣ ਦਾ ਰਿਵਾਜ ਹਾਲੀ ਚਲਿਆ ਨਹੀਂ ਸੀ। ਕਿਸੇ ਪਿੰਡ ਵਿੱਚ ਜੇਕਰ ਇੱਕ ਸਿੱਖ ਭੀ ਪਤਿੱਤ ਹੋ ਜਾਂਦਾ ਸੀ ਤਾਂ ਸਾਰਾ ਪਿੰਡ ਨਮੋਸ਼ੀ ਮਹਿਸੂਸ ਕਰਦਾ ਸੀ। ਐਸੇ ਸਿੱਖ ਦੀ ਪੂਰੇ ਪਿੰਡ ਵਲੋਂ ਮੇਲ ਵਰਤੋਂ ਬੰਦ ਕਰ ਦਿੱਤੀ ਜਾਂਦੀ ਸੀ। ਧਾਰਮਿਕ ਤੇ ਸਮਾਜਿਕ ਨਿਯਮ ਇਤਨੇ ਪੀਡੇ ਸਨ ਕਿ ਐਸਾ ਵਾਕਿਆ ਹੋ ਪਾਣਾ ਅਸੰਭਵ ਹੀ ਨਹੀਂ ਬਲਕਿ ਨਾ-ਮੁਮਕਿਨ ਸੀ। ਇਸ ਤੋਂ ਭੀ ਅੱਗੇ ਸਰਕਾਰੀ ਨੌਕਰੀ ਖਾਸ ਕਰਕੇ ਫੌਜ਼ ਤੇ ਪੁਲਿਸ ਅੰਦਰ ਕੋਈ ਸਿੱਖ ਪਤਿੱਤ ਹੋ ਜਾਂਦਾ ਤਾਂ ਅੰਗਰੇਜ਼ ਸਰਕਾਰ ਉਸ ਨੂੰ ਤੁਰੰਤ ਬਰਖਾਸਤ ਕਰ ਦਿੰਦੀ ਸੀ। ਅਖੇ ਜੋ ਆਪਣੇ ਧਰਮ ਪ੍ਰਤੀ ਇਮਾਨਦਾਰ ਨਹੀਂ-ਸਰਕਾਰ ਲਈ ਸੱਚਾ ਕਿਸ ਤਰ੍ਹਾਂ ਹੋ ਸਕਦਾ ਹੈ। ਪਰ ਹੁਣ ਤਾਂ ਵੰਡ ਤੋਂ ਪਹਿਲਾਂ ਦੇ ਸਿੱਖ ਵੀ ਕੱਟੀ ਦਾੜ੍ਹੀ ਨਾਲ ਦਿਖਾਏ ਜਾ ਰਹੇ ਹਨ-ਪੁਲਿਸ ਤੇ ਫੌਜ਼ ਦੇ ਸਿੱਖ ਵੀ। ਜਦ ਕਿ ਦੇਸ਼ ਦੀ ਵੰਡ ਤੋਂ ਪਹਿਲੇ ਅੰਗਰੇਜ਼ੀ ਰਾਜ ਸਮੇਂ ਫੌਜ਼ ਜਾਂ ਪੁਲਿਸ ਵਿੱਚ ਕਿਸੇ ਸਿੱਖ ਦਾ ਪਤਿੱਤ ਹੋਣਾ ਕਿਆਸ ਹੀ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਕੋਈ ਸਿਪਾਹੀ ਐਸੀ ਜੁਰਅਤ ਕਰ ਸਕਦਾ ਸੀ। ਫੌਜ ਵਿੱਚ ਤਾਂ ਅਗਰ ਕਿਸੇ ਸਿੱਖ ਫੌਜੀ ਨੇ ਸਿਰਫ ਕੜਾ ਨਾ ਪਾਇਆ ਹੋਵੇ ਤਾਂ ਉਸ ਦਾ ਕੋਰਟ ਮਾਰਸ਼ਲ ਹੋ ਜਾਂਦਾ ਸੀ। ਕੇਸਾਂ, ਦਾੜ੍ਹੀ ਦੀ ਬੇਅਬੀ ਤਾਂ ਬਹੁਤ ਦੂਰ ਦੀ ਗੱਲ ਸੀ। ਸ਼ਾਇਦ ਉਹ ਸਿੱਖ ਨੌਜਵਾਨਾਂ ਨੂੰ ਇਹ ਪ੍ਰਭਾਵ ਦੇਣਾ ਚਾਹੁੰਦੇ ਹਨ ਕਿ ਸਿੱਖਾਂ ਅੰਦਰ ਦਾੜ੍ਹੀ ਆਦਿਕ ਕੱਟਣ ਦਾ ਰਿਵਾਜ ਕਾਫੀ ਪੁਰਾਣਾ ਹੈ, ਨਵਾਂ ਨਹੀਂ।

ਲਗਦਾ ਹੈ ਕਿ ਪੂਰੇ ਜੋਰ ਸ਼ੋਰ ਨਾਲ ਇਕ ਗਿਣੀ ਮਿਥੀ ਸਾਜਸ਼ ਜਾਂ ਮੁਹਿੰਮ ਅਧੀਨ ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਸਿੱਖ ਮਾਨਸਿਕਤਾ ਨੂੰ ਢਾਲ ਕੇ ਸਿੱਖੀ ਅਸੂਲਾਂ ਨੂੰ ਪਤਲਾ ਕਰਕੇ, ਚਿਹਰਾ, ਮੂੰਹ ਮੁਹਾਂਦਰਾਂ ਇਸ ਤਰ੍ਹਾਂ ਵਿਗਾੜ ਦਿੱਤਾ ਜਾਏ ਕਿ ਸਿੱਖ ਦੀ ਪਹਿਚਾਨ ਸਿੱਖ ਨਾਲੋਂ ਹਿੰਦੂ ਜ਼ਿਆਦਾ ਨਜ਼ਰ ਆਏ।

ਭਾਵੇਂ ਉਹ ਇਹ ਦਲੀਲ ਦੇਣ ਕਿ ਅਜੋਕੇ ਸਮੇਂ ਕਈ ਨੌਜਵਾਨਾਂ ਦੀ ਸ਼ਕਲ ਇਸ ਤਰ੍ਹਾਂ ਦੀ ਹੋ ਚੁੱਕੀ ਹੈ। ਪਰ ਇਹ ਕੋਈ ਦਲੀਲ ਨਹੀਂ ਹੈ।

ਕਈ ਨਾ ਸਮਝ ਸਿੱਖ ਅਖਵਾਉਂਦੇ ਨੌਜਵਾਨ, ਖਾਸ ਕਰਕੇ ਪੰਜਾਬ ਅੰਦਰ, ਤੰਬਾਕੂ ਦਾ ਸੇਵਨ ਕਰਨ ਲਗ ਪਏ ਹਨ। ਸਿਰਫ ਇਸ ਕਰਕੇ ਉਹ ਸਿੱਖਾਂ ਨੂੰ ਤੰਬਾਕੂ ਜਾਂ ਜ਼ਰਦਾ ਦਾ ਇਸਤਮਾਲ ਕਰਦੇ ਜਾਂ ਬੀੜੀ ਸਿਗਰਟ ਪੀਂਦੇ ਦਿਖਾ ਦੇਣਗੇ। ਨਹੀਂ ! ਕਦਾਚਿਤ ਨਹੀਂ ਹੋਣ ਦਿੱਤਾ ਜਾਏ ਗਾ।

ਅਸੀਂ ਹਰ ਰੋਜ਼ ਸਮਾਜ ਅੰਦਰ ਵਿਚਰਦੇ ਹੋਏ ਗਿਰੀਆਂ ਹੋਈਆਂ ਗਾਲੀਆਂ ਜਾਂ ਗੰਦੀ ਭਾਸ਼ਾ ਦਾ ਇਸਤਮਾਲ ਆਮ ਸੁਣਦੇ ਹਾਂ। ਕੀ ਸਿਰਫ ਇਸੇ ਕਾਰਨ ਕਰਕੇ ਫਿਲਮਾਂ ਜਾਂ ਸੀਰੀਅਲਾਂ ਅੰਦਰ ਐਸੀ ਗਿਰੀ ਭਾਸ਼ਾ ਦਾ ਆਮ ਇਸਤਮਾਲ ਸ਼ੁਰੂ ਕੀਤਾ ਜਾ ਸਕਦਾ ਹੈ ? ਨਹੀਂ, ਹਰਗਿਜ਼ ਨਹੀਂ।

ਫਿਲਮ ਜਾਂ ਸੀਰੀਅਲ ਬਣਾਉਣ ਦੇ ਆਪਣੇ ਕੁਝ ਇਕ ਸਿਧਾਂਤ ਹੁੰਦੇ ਹਨ ਜੋ ਕਿ ਹਰ ਨਿਰਮਾਤਾ ਲਈ ਮੰਨਣੇ ਜ਼ਰੂਰੀ ਹੁੰਦੇ ਹਨ। ਕੋਈ ਨਿਰਮਾਤਾ ਉਨ੍ਹਾਂ ਦੀ ਉਲੰਘਣਾ

ਨਹੀਂ ਕਰ ਸਕਦਾ। ਕਾਨੂੰਨ ਭੀ ਐਸਾ ਕਰਨ ਦੀ ਇਜਾਜ਼ਤ ਨਹੀਂ ਦਿੰਦਾ।

ਹੁਣ ਤੇ ਇਕ ਕਦਮ ਹੋਰ ਅੱਗੇ ਜਾ ਚੁਕੇ ਹਨ। ਸਿੱਖਾਂ ਨੂੰ ਹਾਸੋਹੀਨੇ ਕਿਸਮ ਦੇ ਪਟਕਿਆਂ ਨਾਲ ਦਿਖਾਉਣਾ ਸ਼ੁਰੂ ਕਰ ਦਿੱਤਾ ਹੈ। ਦਸਤਾਰ/ਪੱਗ ਨੂੰ ਹੌਲੇ ਹੌਲੇ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਈ ਵਾਰ ਦਾੜ੍ਹੀ ਕੱਟੇ ਅਖਉਤੀ ਸਿੱਖ ਨੂੰ ਕ੍ਰਿਪਾਨ ਪਾਈ ਵੀ ਦਿਖਾਇਆ ਜਾਂਦਾ ਹੈ ਜੋ ਕਿ ਗਲਤ ਹੀ ਨਹੀਂ ਬਲਕਿ ਸਿੱਖਾਂ ਦੀ ਕ੍ਰਿਪਾਨ ਜਾਂ ਕ੍ਰਿਪਾਨਧਾਰੀ/ ਅੰਮ੍ਰਿਤਧਾਰੀ ਸਿੱਖਾਂ ਦਾ ਮਜ਼ਾਕ ਉਡਾਉਣਾ ਹੀ ਨਹੀਂ ਬਲਕਿ ਉਨ੍ਹਾਂ ਦਾ ਨਿਰਾਦਰ ਕਰਨਾ ਹੈ।

ਇਕ ਰੁਝਾਨ ਹੋਰ ਭੀ ਆਮ ਦੇਖਣ ਵਿੱਚ ਆ ਰਿਹਾ ਹੈ। ਸਿੱਖ ਕੁੜੀਆਂ ਦੀਆਂ ਵਿਆਹ ਹਿੰਦੂ ਮੁੰਡਿਆਂ ਨਾਲ ਦਿਖਾਉਣ ਦਾ ਰਿਵਾਜ਼ ਜਿਹਾ ਬਣ ਗਿਆ ਹੈ। ਪਰ ਹਿੰਦੂ ਕੁੜੀਆਂ ਦੀ ਸ਼ਾਦੀਆਂ ਸਿੱਖਾਂ ਨਾਲ ਨਹੀਂ ਦਿਖਾਈਆਂ ਜਾਂਦੀਆਂ। ਸ਼ਾਇਦ ਸਿੱਖ ਕੁੜੀਆਂ ਨੂੰ ਹਿੰਦੂ ਮੁੰਡਿਆਂ ਨਾਲ ਵਿਆਹ ਕਰਨ ਲਈ ਹਲਾ ਸ਼ੇਰੀ ਦਿੱਤੀ ਜਾ ਰਹੀ ਹੈ। ਨਹੀਂ ਤੇ ਐਸਾ ਕਿਉਂ ? ਕੀ ਕਦੀ ਕਿਸੇ ਮੁਸਲਮਾਨ ਕੁੜੀ ਦਾ ਵਿਆਹ ਹਿੰਦੂ ਨਾਲ ਦਿਖਾਇਆ ਗਿਆ ਹੈ। ਉਨ੍ਹਾਂ ਨੂੰ ਪਤਾ ਹੈ ਕਿ ਮੁਸਲਮ ਬਰਾਦਰੀ ਐਸਾ ਬਰਦਾਸ਼ਤ ਨਹੀਂ ਕਰੇਗੀ ਤੇ ਵਖਤਾ ਪੈ ਜਾਏਗਾ।

ਇਕ ਗਲ ਹੋਰ। ਹਾਲ ਹੀ ਵਿੱਚ ਕੁਝ ਇਕ ਆਡੀਓ ਤੇ ਵੀਡੀਓ ਕੈਸਟਾਂ ਬਾਜ਼ਾਰ ਵਿੱਚ ਆਈਆਂ। ਇਨ੍ਹਾਂ ਵਿੱਚ ਦਾੜ੍ਹੀ ਕੱਟੇ, ਮੋਨੇ ਗਵਈਏ ਜਾਂ ਭਰਵੱਟੇ ਮੁੰਨੇ ਹੋਈਆਂ ਇਸਤਰੀਆਂ ਤੋਂ ਸਿੱਖ ਧਰਮ, ਇਤਿਹਾਸ, ਅੰਮ੍ਰਿਤ, ਖਾਲਸਾ ਆਦਿਕ ਉਪਰ ਕਵਿਤਾਵਾਂ ਗਵਾਈਆਂ ਗਈਆਂ ਹਨ। ਸ਼ਾਇਦ ਉਹ ਇਹ ਦੱਸਣਾ ਚਾਹੁੰਦੇ ਹਨ ਕਿ ਇਨ੍ਹਾਂ ਕੈਸਟਾਂ ਰਾਹੀਂ ਸਿੱਖੀ ਦਾ ਪਰਚਾਰ ਹੋ ਰਿਹਾ ਹੈ ਅਤੇ ਸਿੱਖ ਨੌਜਵਾਨਾਂ ਨੂੰ ਸਿੱਖੀ ਬਾਣੀ ਬਾਣੇ ਦਾ ਧਾਰਨੀ ਬਣਾਉਣ ਦਾ ਯਤਨ ਕਰ ਰਹੇ ਹਨ। ਪਰ ਪਤਿੱਤ ਜਾਂ ਮੋਨਾ ਗਇਕ ਕਿਸੇ ਨੂੰ ਸਿੱਖ ਧਰਮ ਵਲ ਕਿਸ ਤਰ੍ਹਾਂ ਪਰੇਰਿਤ ਕਰ ਸਕਦਾ ਹੈ ? ਇਸ ਦੇ ਉਲਟ ਉਹ ਨੌਜਵਾਨਾਂ ਨੂੰ ਉਨ੍ਹਾਂ ਵਰਗੀ ਸ਼ਕਲ ਸੂਰਤ ਧਾਰਨ ਕਰਨ ਲਈ ਭਾਵੇਂ ਪ੍ਰੇਰਨਾਦਾਇਕ ਬਣ ਜਾਏ। ਐਸੇ ਗਵੱਈਆਂ ਰਾਹੀਂ ਇਨ੍ਹਾਂ ਵਿਸ਼ਿਆਂ ਉਪਰ ਕਵਿਤਾਵਾਂ ਗਵਾਉਣਾ ਸਿੱਖ ਧਰਮ, ਅੰਮ੍ਰਿਤ, ਖਾਲਸੇ ਦਾ ਤ੍ਰਿਸਕਾਰ ਹੈ। ਗੁਰੂ ਫੁਰਮਾਨ ਹੈ:

*ਪ੍ਰਥਮੈ ਮਨੁ ਪ੍ਰਬੋਧੈ ਆਪਣਾ ਪਾਛੈ ਅਵਰ ਰਿਝਾਵੈ।*
*ਅਵਰ ਉਪਦੇਸੈ ਆਪ ਨ ਕਰੈ ਆਵਤ ਜਨਮੈ ਮਰੈ।*

ਸੋ ਐਸੇ ਵਧ ਰਹੇ ਰੁਝਾਨ ਨੂੰ ਠੱਲ੍ਹ ਪਵਾਉਣ ਦੀ ਜ਼ਰੂਰਤ ਹੈ। ਜ਼ੋਰ ਇਸ ਗੱਲ ਉਪਰ ਹੋਣਾ ਚਾਹੀਦਾ ਹੈ ਕਿ ਐਸੀਆਂ ਕਵਿਤਾਵਾਂ ਘੱਟੋ-ਘੱਟ ਸਾਬਤ-ਸੂਰਤ ਗਾਇਕਾਂ ਕੋਲੋਂ ਗਵਾਈਆਂ ਜਾਣ। ਜੇਕਰ ਕਿਸੇ ਕਾਰਨ ਵਸ ਐਸਾ ਨ ਹੋ ਸਕੇ ਤਾਂ ਐਸੇ ਗਾਇਕ ਪਲੇ-ਬੈਕ ਸਿੰਗਰ ਰਹਿਣ। ਵੀਡੀਓ ਵਿੱਚ ਨਜ਼ਰ ਆ ਰਹੇ ਪਾਤਰ ਜੇਕਰ ਅੰਮ੍ਰਿਤਧਾਰੀ ਨਹੀਂ ਤਾਂ ਘੱਟੋ-ਘੱਟ ਸਾਬਤ ਸੂਰਤ (ਪੂਰੀ ਦਾੜ੍ਹੀ ਕੇਸਾਂ ਤੇ ਭਰਵਟਿਆਂ ਵਾਲੇ) ਜ਼ਰੂਰ ਹੋਵਣ। ਤਾਂ ਕਿ ਸਿੱਖ ਨੌਜਵਾਨ ਪ੍ਰਭਾਵਤ ਹੋ ਸਕਣ ਤੇ ਸਿੱਖੀ ਬਾਣੀ ਬਾਣਾ ਧਾਰਨ ਕਰਨ ਵਲ ਪਰੇਰੇ ਜਾਵਣ।

ਇਹ ਮੀਡੀਆ ਦਾ ਜਮਾਨਾ ਹੈ। ਫਿਲਮਾਂ ਜਾਂ ਟੀ.ਵੀ. ਵਿੱਚ ਜੋ ਦਿਖਾਇਆ ਜਾਂਦਾ ਹੈ ਅੱਜ ਦਾ ਬੱਚਾ ਕਾਫੀ ਹੱਦ ਤਕ ਉਸ ਦਾ ਅਸਰ ਕਬੂਲ ਕਰਦਾ ਹੈ। ਫਿਲਮ, ਟੀ.ਵੀ. ਦੇ ਐਕਟਰ, ਐਕਟਰੈਸਾਂ ਉਸ ਦੇ ਰੋਲ ਮਾਡਲ ਹਨ। ਖਾਣ ਪਾਣ ਵਿੱਚ ਉਹ ਉਨ੍ਹਾਂ ਦੀ ਨਕਲ ਕਰਦਾ ਹੈ। ਇਹੋ ਕਾਰਨ ਹੈ ਕਿ ਮੀਡੀਆ ਨੂੰ ਐਸੀ ਸਥਿਤੀ ਸੁਧਾਰਨ ਜਾਂ ਬੰਦ ਕਰਨ ਲਈ ਸਖਤੀ ਨਾਲ ਸਾਵਧਾਨ ਕੀਤਾ ਜਾਏ। ਖਾਸ ਕਰਕੇ ਸਿੱਖ ਧਰਮ ਤੇ ਸਿੱਖੀ ਸਰੂਪ ਵਿਗਾੜ ਕੇ ਪੇਸ਼ ਕਰਨ ਤੋਂ ਉਨ੍ਹਾਂ ਨੂੰ ਅਨੁਸ਼ਾਸਤ ਕੀਤਾ ਜਾਣਾ ਚਾਹੀਦਾ ਹੈ।

ਸੋ ਇਹ ਬਹੁਤ ਜਰੂਰੀ ਹੈ ਕਿ ਇਸ ਮੁੱਦੇ ਉਪਰ ਲਾਮਬੰਧ ਹੋ ਕੇ ਸਾਰੀਆਂ ਸਿੱਖ ਧਾਰਮਕ ਹਸਤੀਆਂ, ਰਾਜਸੀ ਲੀਡਰ ਤੇ ਸੰਸਥਾਵਾਂ ਇਕ ਪਲੇਟਫਾਰਮ ਉਪਰ ਇਕੱਠੇ ਹੋਵਣ। ਸਿੱਖੀ ਸਰੂਪ ਤੇ ਸਿੱਖ ਧਰਮ ਨੂੰ ਵਿਗਾੜ ਕੇ ਪੇਸ਼ ਕੀਤੇ ਜਾਣ ਦਾ ਕਰੜਾ ਵ੍ਰਿਰੋਧ ਕੀਤਾ ਜਾਏ। ਸਾਫ ਤੇ ਕਰੜੇ ਸ਼ਬਦਾਂ ਵਿੱਚ ਇਹ ਦਸ ਦਿੱਤਾ ਜਾਏ ਕਿ ਐਸੇ ਵਿਗਾੜ ਕੇ ਪੇਸ਼ ਕੀਤੇ ਜਾ ਰਹੇ ਸਿੱਖੀ ਪਰਦਰਸ਼ਨ ਨੂੰ ਸਿੱਖ ਬਰਦਾਸ਼ਤ ਨਹੀਂ ਕਰਣਗੇ। ਜੇਕਰ ਐਸੇ ਪਰਦਰਸ਼ਨ ਵਿੱਚ ਸੋਧ ਨਾ ਲਿਆਂਦੀ ਗਈ ਤਾਂ ਸਿੱਖਾਂ ਨੂੰ ਕੋਈ ਸਖਤ ਕਦਮ ਚੁੱਕਣ ਲਈ ਮਜ਼ਬੂਰ ਹੋਣਾ ਪਏਗਾ ਤੇ ਇਸ ਦੀ ਸਿੱਧੀ ਤੇ ਸਾਫ ਜੁੰਮੇਵਾਰੀ ਮੀਡੀਆ ਤੇ ਉਸ ਦੇ ਸੰਚਾਲਕਾਂ ਉਪਰ ਹੋਵੇਗੀ।

ਬਾਕੀ ਸਫਾ 29 'ਤੇ

# ਸਾਹਿਤਕਾਰ

*ਗਿ: ਨਾਹਰ ਸਿੰਘ ਨਾਹਰ*

ਸਾਹਿਤਕਾਰ, ਸਾਹਿਤਕਾਰ ਹੁੰਦਾ ਹੈ ਪਰ ਚਿੱਠੀ ਮਾਰਕਾ ਨਹੀਂ। ਜੇਕਰ ਸਾਹਿਤਕਾਰ ਦੇ ਸ਼ਬਦ ਰੂਪ ਨੂੰ ਅੱਖਰ, ਅੱਖਰ ਕਰਕੇ ਭੀ ਸਮਝੀਏ ਤਾਂ ਪਤਾ ਚੱਲ ਜਾਂਦਾ ਹੈ ਕਿ ਸਾਹਿਤ, ਕਾਰਨ ਰਚਨਾ ਕੀ ਹੈ ? ਪਰ ਇਹ ਚਿੱਠੀ ਮਾਰਕਾ ਨਹੀਂ।

ਮਿਸਾਲ ਵਲੋਂ ਆਪਾਂ ਚਿੱਠੀ ਦੇ ਪਹੁੰਚ ਅਰਥ ਲਈਏ ਤਾਂ ਪਤਾ ਚੱਲ ਜਾਂਦਾ ਹੈ ਕਿ ਇਹ ਦੋ ਅੱਖਰਾਂ ਦਾ ਸ਼ਬਦ ਸਿਹਾਰੀ ਬਿਹਾਰੀ ਵਿੱਚ ਲੁਕਿਆ ਉਪਰ ਅੱਧਕ ਸੰਭਾਲੀ ਬੈਠਾ ਹੈ। ਚਿਤਵਨੀ, ਚਿੱਤਮਨੀ ਚਿੱਠੀ ਦਾ ਅਧਾਰ ਹੁੰਦਾ ਹੈ। ਜੋ ਆਪਾਂ ਮਨ ਚਿੱਤ ਨੂੰ ਲਾ ਕੇ ਅਧਾਰ ਹੁੰਦਾ ਹੈ। ਜੋ ਆਪਾਂ ਮਨ ਚਿੱਤ ਨੂੰ ਲਾ ਕੇ ਉਸ ਦੀ ਪ੍ਰੋੜਤਾ ਜਾਂ ਚੇਤਾਵਨੀ ਦੇ ਤੌਰ ਤੇ ਕੁੱਝ ਕਹਿੰਦੇ ਹਾਂ। ਚਿੱਤ ਠੀਕ ਹੈ।

ਪਰ ਸਾਹਿਤ ਇਸ ਸ਼ਬਦ ਤੋਂ ਡੂੰਘਾਈ ਰੱਖਦਾ ਹੈ, ਵਿਸਥਾਰ ਭੀ। ਭਾਵੇਂ ਸ਼ਬਦਜੋੜ ਦੇ ਪੱਖ ਤੋਂ ਵੇਖੋ ਜਾਂ ਪਹੁੰਚ ਅਰਥਾਂ ਤੋਂ ਭੀ।

ਸਾਹਿਤ, ਸਮਾਜਕ ਹਿਰਦੇ ਦੇ ਤੱਤ ਜਾਂ ਤਰਾਨੇ ਪੇਸ਼ ਕਰਦਾ ਹੈ। ਇਹ ਵਾਰਤਕ ਰੂਪ ਵਿੱਚ, ਕਵਿਤਾ ਰੂਪ ਵਿੱਚ ਜਾਂ ਗੀਤ ਰੂਪ ਵਿੱਚ ਭੀ ਹੋ ਸਕਦਾ ਹੈ। ਚਿੱਠੀ ਕੇਵਲ ਇੱਕ ਰਿਪੋਰਟ ਹੈ।

ਅੱਜ ਨਿੱਘਰ ਰਿਹਾ ਸਾਹਿਤਕ ਮਿਆਰ ਚਿੱਠੀ ਮਾਰਕਾ ਹੋਣ ਕਾਰਨ ਹੀ ਹੈ। ਗੁਸਤਾਖੀ ਮੁਆਫ ਕਰਨਾ ਸਕੂਲ ਪੜ੍ਹਦੇ ਸਮੇਂ ਆਪਣੇ ਸਾਥੀ ਦੇ ਬਸਤੇ ਵਿੱਚ ਚਿੱਠੀ ਲਿੱਖ ਪਾ ਦੇਣੀ ਜਾਂ ਉਸ ਤੋਂ ਉਮੀਦ ਰੱਖਣੀ ਇਹ ਚੁਪਕੇ ਚੁਪਕੇ ਚੋਰੀ, ਚੋਰੀ ਹੈ। ਇਸ ਦਾ ਵਿਸਥਾਰ ਮਿਆਰੀ ਨਾ ਰਹਿ ਕੇ ਸਮਾਜ ਦੀ ਖੁਆਰੀ ਬਣਦਾ ਜਾ ਰਿਹਾ ਹੈ ਜਿਵੇਂ ਅੱਜ ਦੇ ਟੀ.ਵੀ. ਸੀਰੀਅਲਾਂ ਵਿੱਚ ਦਬੰਗਬਾਜੀ। ਅੱਜ ਸਾਡੇ ਲੇਖਕ ਗੀਤਕਾਰ ਸਭ ਦਿਸ਼ਾਹੀਣ ਹੋ ਕੇ ਸਮਾਜ ਅਸੂਲਾਂ ਵਿੱਚ ਗਿਰਾਵਟ ਦਾ ਕਾਰਨ ਇਸੇ ਕਰਕੇ ਬਣਦੇ ਜਾ ਰਹੇ ਹਨ ਕਿ ਉਨ੍ਹਾਂ ਦਾ ਕੋਈ ਸਹੀ ਉਸਤਾਦ ਨਹੀਂ।

ਰਹੀ ਗੱਲ ਕਿਸਮਤ ਅਤੇ ਬਖਸ਼ਸ਼ ਦੀ। ਇਹ ਮਨੁੱਖ ਦੇ ਦੋਵੇਂ ਨਿੱਗਰ ਪਹਿਲੂ ਹਨ। ਇਨ੍ਹਾਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

ਜਿਵੇਂ ਜਮਾਂਦਰੂ ਅੰਨ੍ਹੇ ਕਾਣੇ ਜੰਮਦੇ ਹਨ, ਇਵੇਂ ਸਾਹਿਤ ਵਿੱਚ ਭੀ ਰਚਨਕਾਰ ਚਿੱਠੀ ਮਾਰਕਾ ਦਬੰਗਬਾਜੀ ਜਾਰੀ ਰੱਖਦੇ ਹਨ।

ਅਪਾਂ ਸਾਬਤ ਸੂਰਤ ਅਤੇ ਸੁਨੱਖੇ ਮਨੁੱਖ ਨੂੰ ਅਸੂਲ ਪ੍ਰਸਤ ਹੋਵੇ ਅਲੰਕਾਰ ਨਾਲ ਬਿਭੂਸ਼ਤ ਕਰਦੇ ਹਾਂ ਕਿ ਉਹ ਕਿਸਮਤ ਵਾਲਾ ਹੈ। ਭਾਵ ਚੰਗੀ ਮੱਤ ਗ੍ਰਹਿਣ ਕੀਤੀ ਹੈ ਭਾਵੇਂ ਅੱਖੋਂ ਕਾਣਾ ਹੋਵੇ ਪਰ ਅਸੂਲ ਚੰਗੇ ਹੋਣ, ਉਸ ਲਈ ਹਰ ਪਾਸੇ ਤਰੱਕੀ ਦੇ ਰਾਹ ਖੁੱਲ੍ਹੇ ਹੁੰਦੇ ਹਨ। ਉਹ ਭੀ ਕਿਸਮਤ ਵਾਲਾ ਹੈ। ਉਹ ਕਿਸਮਤ ਵਾਲਾ ਨਹੀਂ ਹੈ ਭਾਵੇਂ ਸਾਬਤ ਸੂਰਤ ਹੈ ਪਰ ਨਸ਼ੇੜੀ ਹੈ ਜਾਂ ਦਬੰਗ।

ਏਸੇ ਤਰ੍ਹਾਂ ਬਖਸ਼ਸ਼। ਬਖਸ਼ਸ਼ ਭੀ ਜ਼ਰੂਰੀ ਹੈ ਜਿਸਨੂੰ ਅਸੀਂ ਅਰਦਾਸ ਰਾਹੀਂ ਪ੍ਰਾਪਤ ਕਰ ਸਕਦੇ ਹਾਂ। ਇਸ ਨੂੰ ਦਿਆਸ਼ੀਲਤਾ ਭੀ ਕਹਿ ਸਕਦੇ ਹਾਂ। ਜੋ ਸਮਾਜ ਲਈ ਰਾਹਦਸੇਰਾ ਹੈ। ਕਿਸਮਤ ਜਾਂ ਬਖਸ਼ਸ਼ ਕੋਈ ਕੰਧ ਨਹੀਂ ਇਹ ਆਪਣੇ ਕੀਤੇ ਜਾ ਰਹੇ ਕਰਮਾਂ ਦਾ ਪ੍ਰਛਾਵਾਂ ਹੈ।

ਭਾਈ ਗੁਰਦਾਸ ਨੇ ਬਾਬੇ ਨਾਨਕ ਦੇ ਉਦਮ ਨੂੰ ਵਡਿਆਉਂਦਿਆਂ ਕਿਹਾ, 'ਬਾਬੇ ਪਹਿਲਾਂ ਪਾਇਆ ਬਖਸ਼ਦਰ, ਫਿਰ ਕੀਤੀ ਘੋਲ ਕਮਾਈ'। ਆਦਿਕ।

ਕਹਾਵਤ ਹੈ, ਗਿਆਨ ਉਧਾਰਾ ਹੈ। ਆਪਣੀ ਬੁੱਧੀ ਗੁਰੂ ਨਹੀਂ। ਗਿਆਨ ਮਾਸਟਰ ਤੋਂ ਲੈਣਾ ਪੈਂਦਾ ਹੈ। ਮਾਸਟਰ ਹੀ ਗੁਰੂ ਹੈ। ਹਰ ਲੇਖਕ ਗੁਰੂ ਨਹੀਂ ਹੈ। ਸ਼ੇਕਸ਼ਪੀਅਰ ਤਾਂ ਕਹਿੰਦਾ ਹੈ ਕਿ ਤੁਸੀਂ ਨਾਮ ਕਿਸੇ ਭੀ ਚੀਜ਼ ਦਾ ਜੋ ਮਰਜੀ ਰੱਖ ਲੋ। ਪਰ ਨਹੀਂ, ਅਸੀਂ God ਨੂੰ Dog ਨਹੀਂ ਲਿਖ, ਰੱਖ ਸਕਦੇ। ਸ਼ੇਕਸ਼ਪੀਅਰ ਦਾ ਗਿਆਨ ਅਧੂਰਾ ਹੈ।

ਲੇਖਕ ਤੇ ਸਾਹਿਤਕਾਰ ਵਿੱਚ ਫਰਕ ਹੈ। ਲਿਖਾਰੀ ਤਾਂ ਉਹ ਭੀ ਅਖਵਾਉਂਦੇ ਹਨ ਜੋ ਰੋਜ਼ਮਰਾ ਦਾ ਹਿਸਾਬ ਕਿਤਾਬ ਲਿਖਦੇ ਹਨ। ਪਰ ਨਹੀਂ ਸਾਹਿਤਕਾਰ ਤਾਂ ਉਹ ਹੈ ਜੋ ਪ੍ਰਸ਼ਨ ਪੈਦਾ ਕਰਕੇ ਉਸ ਦਾ ਹੱਲ ਭੀ ਸੂਖਮ ਲਹਿਜੇ ਵਿੱਚ ਇਸ ਤਰ੍ਹਾਂ ਦੇ ਜਾਵੇ ਕਿ ਤੁਹਾਨੂੰ ਪਤਾ, ਪੜ੍ਹਦਿਆਂ ਕੋਈ ਅਕੇਵਾਂ ਨਾ ਆਵੇ।

ਸਾਹਿਤ ਦੀ ਭੀ ਵੰਨਗੀਆਂ ਹਨ। ਪ੍ਰੇਸ਼ਾਨੀ ਦੀ ਉਪਜ ਜੋ ਕੇਵਲ ਦਰਦ ਹੀ ਬਿਆਨ ਕਰਦਾ ਹੈ। ਸਵਾਲ ਖੜੇ ਕਰਦਾ ਹੈ ਪਰ ਹੱਲ ਨਹੀਂ ਦਿੰਦਾ। ਇਹ

ਐਸਾ ਸਾਹਿਤ ਕਮਿਊਨਿਸਟ ਮੁਲਕਾਂ ਦੀ ਉਪਜ ਹੈ ਜੋ ਪ੍ਰੇਸ਼ਾਨੀਆਂ ਦਾ ਵਾਹਜ਼ ਹੈ।

ਦੂਸਰੀ ਵੰਨਗੀ ਦਾ ਸਾਹਿਤ ਸੁਚਿੱਤਰ ਹੈ ਜੋ ਪ੍ਰਸ਼ਨ ਭੀ ਕਰਦਾ ਹੈ ਅਤੇ ਉਸ ਦਾ ਹੱਲ ਮਲੂਕੜੇ ਜਿਹੇ ਦਿੰਦਾ ਹੈ। ਜੋ ਸਮਾਜ ਦੀਆਂ ਰਗਾਂ ਵਿੱਚ ਖ਼ੂਨ ਦੇ ਪ੍ਰਵਾਹ ਵਾਂਗ ਰਮਿਆ ਹੋਇਆ ਵਗਦਾ ਹੈ।

ਜੋ ਸਾਹਿਤ ਰਾਜਨੀਤੀ ਵਾਂਗ ਕਿਸੇ ਅਸੂਲ ਨਾਲ ਨਹੀਂ ਜੁੜਿਆ ਉਹ ਪ੍ਰਦੂਸ਼ਨ ਪੈਦਾ ਕਰਦਾ ਹੈ। ਸਮਾਜਿਕ ਮੱਲ੍ਹਮ ਬਣਨ ਦੀ ਥਾਂ ਅਕਸੀਰ ਬਣਦਾ ਹੈ।

ਅਸਲ ਗੱਲ ਤਾਂ ਸਮਾਜ ਦੇ ਭਲੇ ਲਈ ਉਦਮਸ਼ੀਲ ਕ੍ਰਿਤਾਂ ਹੀ ਉਤਮ ਸਾਹਿਤ ਹਨ। ਮਨਮਤੀਆਂ ਨਹੀਂ।

ਅਖਬਾਰਾਂ ਤਾਂ ਆਪਣਾ ਪੇਟ ਭਰਨ ਦੀ ਖਾਤਰ ਉਦਮ ਪੂਰਤੀ, ਖੁਰਾਕ, ਸਾਹਿਤ ਚਲਾਊ ਕਿਸਮ ਦਾ ਭੀ ਛਾਪ ਦਿੰਦੀਆਂ ਹਨ। ਕੀ ਸਾਨੂੰ ਇਹੋ ਜਿਹੀਆਂ ਲਿਖਤਾਂ ਨੂੰ ਸਾਹਿਤ ਮੰਨ ਲੈਣਾ ਚਾਹੀਦਾ ਹੈ ਜੋ ਡੰਗ ਟਪਾਉਣ ਲਈ ਹੀ ਹੋਵੇ। ਜੇ ਕਣਕ ਨਹੀਂ ਤਾਂ ਬਾਜਰਾ ਸਹੀ। ਜੇਕਰ ਬਾਜਰਾ ਨਹੀਂ ਤਾਂ ਜੌਂ ਸਹੀ।

ਗੱਲ ਸਾਨੂੰ ਉਸਾਰੂ ਸਾਹਿਤ ਦੀ ਕਰਨੀ ਚਾਹੀਦੀ ਹੈ। ਗੁਰੂਆਂ ਨੂੰ ਹੋਰ ਬਾਣੀਆਂ ਨੂੰ ਕੱਚੀ ਬਾਣੀ ਕਹਿਣ ਦੀ ਕੀ ਲੋੜ ਸੀ ਜੇਕਰ ਉਸਾਰੂ ਹੁੰਦੀਆਂ।

ਬੁੱਧੀ ਕਿਸੇ ਦੀ ਗੁਰੂ ਨਹੀਂ। ਬੁੱਧੀ ਦੇ ਵਿਕਾਸ ਲਈ ਹਰ ਇਕ ਨੂੰ ਗੁਰੂ ਧਾਰਨ ਕਰਨਾ ਬਣਦਾ ਹੈ। ਗੁਰੂ ਕੇਵਲ ਤੇ ਕੇਵਲ ਉਹੀ ਹੋ ਸਕਦਾ ਹੈ ਜੋ ਸਿਖਾਂਦਰੂ ਦੀ ਹਰ ਜਗਿਆਸਾ ਪੂਰੀ ਕਰੇ।

ਇਹ ਸਭ ਕੁੱਝ ਸੱਚ ਬਿਨਾ ਨਹੀਂ। ਸੱਚ ਤੇ ਸਤ ਦਾ ਫ਼ਰਕ ਹੈ। ਸਤ ਭੀ ਤਪ ਭਾਵ ਤਜਰਬੇ ਨਾਲ ਹੀ ਪ੍ਰਾਪਤ ਹੁੰਦਾ ਹੈ ਜੇਕਰ ਸਾਧਨਾ ਚੰਗੇ ਗੁਰੂ ਦੀ ਅਗਵਾਈ ਵਿੱਚ ਕੀਤੀ ਜਾਵੇ।

ਅਖਬਾਰਾਂ ਤੇ ਟੈਲੀਵਿਜਨ ਅੱਜ ਕੋਈ ਉਸਾਰੂ ਰੋਲ ਅਦਾ ਨਹੀਂ ਕਰ ਰਹੇ। ਘਰ ਦੀ ਦਾਲ ਰੋਟੀ ਨਾਲੋਂ, ਹੋਟਲ ਜਾਂ ਢਾਬੇ ਦੀ ਰੋਟੀ ਜਾਂ ਖਾਣਾ ਕਿਸੇ ਭੀ ਕੋਲ ਮਿਆਰੀ ਨਹੀਂ। ਚਟਪਟਾ ਜਾਂ ਭੜਕਾਊ। ਕੁਰੱਖਤ ਜਾਂ ਉਕਸਾਊ। ਕਿਸੇ ਕੋਲ ਠੀਕ ਨਹੀਂ। ਇਸ ਦਾ ਫਰਕ ਜੇ ਵੇਖਣਾ ਹੈ ਤਾਂ ਫਲਾਂ ਵਿਚੋਂ ਹੋਰਾਂ ਨਾਲੋਂ ਸਿਉ। ਰਿਫਾਈਡ ਨਾਲੋਂ ਦੇਸੀ ਘਿਓ ਅਤੇ ਤਾਏ ਚਾਚੇ ਨਾਲੋਂ ਪਿਓ ਜਿੰਨਾ ਫਰਕ ਹੈ। ਬਾਕੀ ਤਾਂ ਉਸਾਰੂ ਸਾਹਿਤ ਬਿਨਾ ਫਰਕ ਹੈ।

98882-15699

----- 0 -----

**ਸਫ਼ਾ 27 ਦਾ ਬਾਕੀ**

ਅਗਰ ਅਸੀਂ ਅੱਜ ਨਾ ਸੰਭਲੇ ਤਾਂ ਸਾਨੂੰ ਪਛਤਾਉਣਾ ਪਏਗਾ ਅਤੇ ਆਵਣ ਵਾਲੇ ਕੁਛ ਇਕ ਦਹਾਕਿਆਂ ਅੰਦਰ ਹੀ ਸਿੱਖ ਸਰੂਪ ਇਤਨਾ ਵਿਗੜ ਚੁਕਾ ਹੋਏਗਾ ਕਿ ਉਸ ਨੂੰ ਸੁਧਾਰਨਾ ਨਾਮੁਮਕਿਨ ਨਹੀਂ ਤਾਂ ਅਸੰਭਵ ਜ਼ਰੂਰ ਹੋ ਜਾਏ ਗਾ। ਇਥੇ ਇਹ ਕਹਿਣਾ ਅਯੋਗ ਨਹੀਂ ਹੋਏਗਾ ਕਿ ਸਿੱਖੀ ਪਹਿਚਾਣ ਸਿੱਖ ਗੈਰਤ, ਅਣਖ ਤੇ ਗੌਰਵ ਨਾਲ ਜੁੜੀ ਹੋਈ ਹੈ। ਜੇਕਰ ਸਰੂਪ ਗਿਆ ਤਾਂ ਇਹ ਆਪਣੇ ਆਪ ਹੀ ਖ਼ਤਮ ਹੋ ਜਾਣਗੀਆਂ। ਤੇ ਫਿਰ ਸਿੱਖ ਧਰਮ ਨੂੰ ਕਿਸੇ ਦੂਜੇ ਧਰਮ ਅੰਦਰ ਸਮਾਉਣ ਲਈ ਕਿਸੇ ਹੋਰ ਨੂੰ ਉਪਰਾਲਾ ਕਰਨ ਦੀ ਜ਼ਰੂਰਤ ਹੀਂ ਨਹੀਂ ਰਹੇਗੀ। ਸਿੱਖ ਆਪਣੇ ਆਪ ਹੀ ਉਨ੍ਹਾਂ ਦੇ ਵਿਸ਼ਾਲ ਸਮੁੰਦਰ ਅੰਦਰ ਸਮਾ ਜਾਣਗੇ ਤੇ ਕੇਵਲ ਇਤਿਹਾਸ ਦੇ ਪੰਨਿਆਂ ਵਿੱਚ ਰਹਿ ਜਾਏਗਾ ਸਿੱਖ ਧਰਮ ਦਾ ਨਾਮ। **ਆਉ ! ਰਲਕੇ ਹੰਭਲਾ ਮਾਰੀਏ ਤੇ ਸਾਰੇ ਹੀਲੇ ਵਸੀਲੇ ਵਰਤ ਕੇ ਫਿਲਮਾਂ ਤੇ ਮੀਡੀਆਂ ਵਲੋਂ ਵਿਗਾੜੇ ਹੋਏ ਸਿੱਖੀ ਸਰੂਪ ਨੂੰ ਪੇਸ਼ ਕਰਨ ਉਪਰ ਰੋਕ ਲਗਵਾਈਏ। ਇਸੇ ਵਿੱਚ ਹੋਏਗੀ ਸਿੱਖ ਕੌਮ ਦੀ ਬਿਹਤਰੀ ਤੇ ਗੁਰੂ ਦੀਆਂ ਖੁਸ਼ੀਆਂ।**

ਸੋ ਜ਼ਰੂਰਤ ਹੈ ਕੇਵਲ ਤੇ ਕੇਵਲ ਇਸ ਮੁੱਦੇ ਉਪਰ ਕੁਝ ਇੱਕ ਵਿਦਵਾਨ ਗੁਰਸਿੱਖਾਂ (ਸਿੱਖ ਤੇ ਸਿੱਖੀ ਨਾਲ ਹਮਦਰਦੀ ਤੇ ਪਿਆਰ ਕਰਨ ਵਾਲੇ, ਸਿੱਖ ਰਹਿਤ ਮਰਯਾਦਾ ਦੀ ਠੀਕ ਢੰਗ ਨਾਲ ਸਮਝ ਰੱਖਣ ਵਾਲੇ ਤੇ ਸਿੱਖੀ ਆਦਰਸ਼ਾਂ ਉਪਰ ਪਹਿਰਾ ਦੇਣ ਵਾਲੇ) ਦੀ ਇੱਕ ਕਮੇਟੀ ਬਣਾ ਕੇ ਇੱਕ ਮਾਰਗ ਦਰਸ਼ਕ ਤਿਆਰ ਕਰਵਾ ਸਕੀਏ ਅਤੇ ਮੀਡੀਆ ਤੇ ਸੈਂਸਰ ਬੋਰਡ ਨੂੰ ਮਜ਼ਬੂਰ ਕਰ ਸਕੀਏ ਕਿ ਸਿੱਖਾਂ ਉਪਰ ਬਣਨ ਵਾਲੀ ਹਰ ਪਿਕਚਰ ਜਾਂ ਡਾਕੂਮੈਂਟਰੀ ਇਨ੍ਹਾਂ ਸੇਧਾਂ ਤੇ ਮਿਆਰਾਂ ਉਪਰ ਪੂਰੀ ਪੂਰੀ ਉੱਤਰੇ। ਸਿੱਖ ਧਰਮ ਦੀਆਂ ਸਿਰਮੌਰ ਮੁਖੀ ਸੰਸਥਾਵਾਂ, ਜਿਵੇਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਐਸੀਆਂ ਮੁੱਖੀ ਸੰਸਥਾਵਾਂ ਨੂੰ ਮਿਲ ਜੁਲ ਕੇ ਇਸ ਜ਼ਰੂਰੀ ਵਿਸ਼ੇ ਉਤੇ ਉਦਮ ਉਪਰਾਲਾ ਕਰਕੇ ਤੇ ਫੌਰੀ ਪਹਿਲ ਕਦਮੀ ਲੈ ਕੇ ਕੰਮ ਸ਼ੁਰੂ ਕਰ ਦੇਣਾ ਚਾਹੀਦਾ ਹੈ। ਇਸੇ ਵਿੱਚ ਹੋਵਣਗੀਆਂ ਗੁਰੂ ਦੀਆਂ ਖੁਸ਼ੀਆਂ ਅਤੇ ਸਿੱਖ ਧਰਮ ਅਤੇ ਕੌਮ ਦੀ ਸਹੀ ਅਰਥਾਂ ਵਿੱਚ ਸੇਵਾ।

092122-02621

# ਪੰਜਾਬੀਓ! ਊੜੇ ਅਤੇ ਜੂੜੇ ਦੀ ਸੰਭਾਲ ਕਰੋ

*ਜਸਪ੍ਰੀਤ ਕੌਰ ਸੰਘਾ*

ਪੰਜ ਦਰਿਆਵਾਂ ਦੀ ਧਰਤੀ ਪੰਜਾਬ ਜਿਸ ਨੂੰ ਮਾਣ ਹੈ ਆਪਣੇ ਸੂਰਬੀਰ ਯੋਧਿਆਂ ਉੱਤੇ। ਅਨੇਕਾਂ ਹੀ ਗੁਰੂਆਂ, ਪੀਰਾਂ, ਸੂਰਬੀਰਾਂ ਨੇ ਇਸ ਧਰਤੀ ਤੇ ਅਵਤਾਰ ਧਾਰਿਆ। ਪੰਜਾਬੀਆਂ ਦੀ ਰਹਿਣੀ-ਬਹਿਣੀ, ਪੰਜਾਬੀ ਸਭਿਆਚਾਰ, ਪੰਜਾਬੀ ਮਾਂ-ਬੋਲੀ ਮਿੱਠੜੇ ਸੁਭਾਅ ਦੀ ਪੂਰੇ ਸੰਸਾਰ ਵਿੱਚ ਇੱਕ ਵੱਖਰੀ ਪਹਿਚਾਣ ਹੈ। ਊੜਾ ਤੇ ਜੂੜਾ ਪੰਜਾਬੀਆਂ ਦੀ ਇਸ ਵੱਖਰੀ ਪਹਿਚਾਣ ਦਾ ਅਟੁੱਟ ਅੰਗ ਹਨ। ਜਿਥੇ ਊੜਾ ਪੰਜਾਬੀ ਮਾਂ-ਬੋਲੀ ਦਾ ਮੁੱਢ ਹੈ ਉਥੇ ਹੀ ਜੂੜਾ (ਕੇਸ) ਗੁਰੂ ਦੀ ਬਖਸ਼ੀ ਉਹ ਦਾਤ ਹੈ ਜੋ ਸਾਨੂੰ ਦੂਸਰਿਆਂ ਤੋਂ ਵੱਖ ਕਰਦੀ ਹੈ। ਲੱਖਾਂ ਵਿੱਚ ਖੜਾ ਸਰਦਾਰ ਆਪਣੀ ਇੱਕ ਵੱਖਰੀ ਪਹਿਚਾਣ ਰੱਖਦਾ ਹੈ।

ਪਰ ਅਫਸੋਸ ਉਹ ਊੜਾ ਤੇ ਜੂੜਾ ਜੋ ਸਾਡੀ ਅਸਲੀ ਪਹਿਚਾਣ ਹੈ ਅੱਜ ਅਸੀਂ ਆਪ ਹੀ ਉਸ ਪਹਿਚਾਣ ਨੂੰ ਖਤਮ ਕਰਦੇ ਜਾ ਰਹੇ ਹਾਂ। ਊੜਾ ਭਾਵ ਸਾਡੀ ਮਾਂ ਬੋਲੀ ਜਿਸ ਤੋਂ ਅੱਜ ਅਸੀਂ ਬੇਮੁੱਖ ਹੁੰਦੇ ਜਾ ਰਹੇ ਹਾਂ। ੳ, ਅ, ੲ ਨੂੰ ਭੁੱਲ ਅੱਜ ਅਸੀਂ ਅੰਗਰੇਜ਼ੀ, ਹਿੰਦੀ ਭਾਸ਼ਾ ਦੇ ਪਿੱਛੇ ਭੱਜ ਰਹੇ ਹਾਂ। ਭਾਸ਼ਾ ਕੋਈ ਵੀ ਮਾੜੀ ਨਹੀਂ ਤੇ ਨਾ ਹੀ ਇਸਨੂੰ ਸਿੱਖਣਾ ਗਲਤ ਹੈ ਪਰ ਆਪਣੀ ਮਾਂ ਬੋਲੀ ਨੂੰ ਭੁੱਲਣਾ ਜ਼ਰੂਰ ਗਲਤ ਹੈ। ਅੱਜ ਅਮੀਰ ਪਰਿਵਾਰਾਂ ਦੀ ਰੀਸ ਕਰ ਮੱਧ ਵਰਗੀ ਪਰਿਵਾਰ ਵੀ ਆਪਣੇ ਬੱਚਿਆਂ ਨੂੰ ਅੰਗੇਰਜ਼ੀ ਮੀਡੀਅਮ ਦੇ ਪ੍ਰਾਈਵੇਟ ਸਕੂਲਾਂ ਵਿੱਚ ਪੜ੍ਹਾਉਣ ਨੂੰ ਤਰਜੀਹ ਦੇ ਰਹੇ ਹਨ ਜੋ ਕਿ ਗਲਤ ਹੈ ਕਿਉਂਕਿ ਇਨ੍ਹਾਂ ਸਕੂਲਾਂ ਦੀਆਂ ਇੰਨੀਆਂ ਮੋਟੀਆਂ ਫੀਸਾਂ ਦੇਣੀਆਂ ਮੱਧ ਵਰਗ ਦੇ ਵੱਸ ਦੀ ਗੱਲ ਨਹੀਂ। ਦੂਸਰਾ ਇਸ ਤਰ੍ਹਾਂ ਆਉਣ ਵਾਲੀ ਨੌਜਵਾਨ ਪੀੜ੍ਹੀ ਨੂੰ ਅਸੀਂ ਮਾਂ ਬੋਲੀ ਤੋਂ ਦੂਰ ਕਰ ਰਹੇ ਹਾਂ ਕਿਉਂਕਿ ਇਨ੍ਹਾਂ ਜਿਆਦਾਤਰ ਅੰਗਰੇਜ਼ੀ ਮਾਧਿਅਮ ਦੇ ਪ੍ਰਾਈਵੇਟ ਸਕੂਲਾਂ ਵਿੱਚ ਪੰਜਾਬੀ ਬੋਲਣ ਦੀ ਮਨਾਹੀ ਹੁੰਦੀ ਹੈ। ਇਸੇ ਕਾਰਨ ਤਾਂ ਸਾਡੇ ਬੱਚੇ ਅੱਜ ਪੰਜਾਬੀ ਵਿੱਚ ਆਪਣਾ ਨਾਮ ਤੱਕ ਸਹੀ ਢੰਗ ਨਾਲ ਨਹੀਂ ਲਿਖ ਸਕਦੇ। ਉਨ੍ਹਾਂ ਨੂੰ ਕੇਵਲ ਹਿਸਾਬ, ਅੰਗਰੇਜ਼ੀ, ਸਾਇੰਸ ਜਿਹੇ ਵਿਸ਼ਿਆਂ ਵਿੱਚ ਪਾਸ ਹੋਣਾ ਜ਼ਰੂਰੀ ਹੁੰਦਾ ਹੈ। ਇਸ ਤਰ੍ਹਾਂ ਪੰਜਾਬੀ ਦਾ ਮਹੱਤਵ ਬਿਲਕੁਲ ਹੀ ਖਤਮ ਕੀਤਾ ਜਾ ਰਿਹਾ ਹੈ। ਬੱਚਾ ਸਭ ਤੋਂ ਪਹਿਲਾ ਮਾਤ ਭਾਸ਼ਾ ਆਪਣੀ ਮਾਂ, ਘਰ ਪਰਿਵਾਰ ਤੋਂ ਸਿੱਖਦਾ ਹੈ ਪਰ ਅੱਜ ਸਾਡੇ ਘਰਾਂ ਵਿੱਚ ਵੀ ਅੰਗਰੇਜ਼ੀ ਹਿੰਦੀ ਨੂੰ ਤਰਜੀਹ ਦਿੱਤੀ ਜਾਣ ਲੱਗ ਪਈ ਹੈ ਕਿਉਂਕਿ ਸਾਡੀ ਸੋਚ ਇੰਨੀ ਛੋਟੀ ਹੋ ਚੁੱਕੀ ਹੈ ਕਿ ਅਸੀਂ ਆਪਣੀ ਮਾਂ ਬੋਲੀ ਨੂੰ ਹੀ ਗਵਾਰਾਂ ਦੀ ਭਾਸ਼ਾ ਸਮਝ ਰਹੇ ਹਾਂ। ਘਰਾਂ ਵਿੱਚ ਪੰਜਾਬੀ ਅੰਗਰੇਜ਼ੀ, ਹਿੰਦੀ ਨੂੰ ਮਿਲ ਕੇ ਅਜਿਹੀ ਖਿਚੜੀ ਬਣਾਈ ਜਾ ਰਹੀ ਹੈ ਕਿ ਬੱਚਾ ਨਾ ਤਾਂ ਪੰਜਾਬੀ ਜੋਗਾ ਰਹਿੰਦਾ ਹੈ ਤੇ ਨਾ ਹੀ ਅੰਗਰੇਜ਼ੀ ਜੋਗਾ। ਸਾਡੇ ਜ਼ਿਆਦਾਤਰ ਨਿਮਤਰਣ ਪੱਤਰ ਵੀ ਅੰਗਰੇਜ਼ੀ ਭਾਸ਼ਾ ਵਿੱਚ ਹੀ ਹੁੰਦੇ ਹਨ । ਫਿਰ ਚਾਹੇ ਪੜ੍ਹਨੇ ਵਾਲੇ ਨੂੰ ਉਸ ਦੀ ਸਮਝ ਆਵੇ ਜਾ ਨਾ। ਕਿੰਨੀ ਸ਼ਰਮ ਦੀ ਗੱਲ ਹੈ ਕਿ ਅਸੀਂ ਅੱਜ ਆਪਣੀ ਮਾਂ ਬੋਲੀ ਨੂੰ ਆਪਣੇ ਘਰ ਵਿੱਚ ਹੀ ਪਰਾਇਆ ਬਣਾ ਦਿੱਤਾ ਹੈ।

ਦੂਸਰੇ ਪਾਸੇ ਜੂੜਾ ਦਸ਼ਮੇਸ਼ ਪਿਤਾ ਦੀ ਦਿੱਤੀ ਹੋਈ ਉਹ ਅਨਮੋਲ ਦਾਤ ਹੈ ਜੋ ਸਾਨੂੰ ਆਪਣੀ ਨਿਵੇਕਲੀ ਪਹਿਚਾਣ ਦਿਵਾਉਂਦਾ ਹੈ। ਇਸ ਜੂੜੇ ਨਾਲ ਹੀ ਸਾਡੀ ਸਰਦਾਰੀ ਹੈ ਪਰ ਅਫਸੋਸ ਅੱਜ ਸਾਡੀ ਨੌਜਵਾਨ, ਪੀੜ੍ਹੀ ਵਾਹਿਗੁਰੂ ਦੀ ਬਖਸ਼ੀ ਇਸ ਦਾਤ ਤੋਂ ਵੀ ਬੇਮੁੱਖ ਹੋ ਰਹੀ ਹੈ। ਕੇਸਾਂ ਦੀ ਬੇਅਦਬੀ ਕਰਦੇ ਸਮੇਂ ਕੀ ਤੁਹਾਨੂੰ ਭਾਈ ਤਾਰੂ ਸਿੰਘ ਜੀ ਦਾ ਖਿਆਲ ਨਹੀਂ ਆਉਂਦਾ ? ਜਿਹਨਾਂ ਆਪਣੀ ਖੋਪੜੀ ਤਾਂ ਲਹਾ ਦਿੱਤੀ ਪਰ ਕੇਸਾਂ ਦੀ ਬੇਅਦਬੀ ਨਹੀਂ ਹੋਣ ਦਿੱਤੀ। ਤੁਹਾਡੀ ਆਤਮਾ ਤੁਹਾਨੂੰ ਝੰਜੋੜਦੀ ਨਹੀਂ ? ਕੀ ਤੁਹਾਨੂੰ ਸਾਹਿਬਜ਼ਾਦਾ ਫਤਿਹ ਸਿੰਘ ਅਤੇ ਜ਼ੋਰਾਵਰ ਸਿੰਘ ਦੀ ਸ਼ਹੀਦੀ ਯਾਦ ਨਹੀਂ ਆਉਂਦੀ। ਜਿਨ੍ਹਾਂ ਦੀਵਾਰਾਂ ਵਿੱਚ ਚਿਣ ਜਾਣਾ ਤਾਂ ਸਵੀਕਾਰ ਕਰ ਲਿਆ ਪਰ ਆਪਣੇ ਧਰਮ ਨੂੰ ਲਾਜ ਨਹੀਂ ਲਾਈ। ਉਹ ਤਾਂ ਸੂਬੇ ਦੀ ਕਚਹਿਰੀ ਵਿੱਚ ਖੜੇ ਵੀ ਨਾ ਡੋਲੇ ਫਿਰ ਤੁਹਾਨੂੰ ਕਿਸਦਾ ਡਰ ਹੈ ਜੋ ਤੁਸੀਂ ਸਿੱਖ ਧਰਮ ਤੋਂ ਬੇਮੁੱਖ ਹੋ ਰਹੇ ਹੋ। ਇੱਕ ਸੱਚਾ ਸਿੱਖ ਤਾਂ ਸੀਸ ਤਲੀ ਤੇ ਧਰ ਕੇ ਵੀ ਆਪਣਾ ਸਿੱਖੀ ਸਿਦਕ ਨਿਭਾਉਂਦਾ ਹੈ। ਆਰੇ ਦਾ ਡਰ ਜਾਂ ਤੱਤੀ ਤਵੀ ਦਾ ਸੇਕ ਵੀ ਸੱਚੇ ਸਿੱਖ ਨੂੰ ਡਰਾ ਨਹੀਂ ਸਕਦਾ। ਫਿਰ

ਬਾਕੀ ਸਫਾ 34 'ਤੇ

# ਤਹਿ ਦਿਲੋਂ ਸ਼ਰਧਾਜਲੀ ਬਲਜੀਤ ਲੁਧਿਆਣਵੀ ਨੂੰ

*ਲਾਲ ਸਿੰਘ ਲਾਲੀ*

ਮੈਨੂੰ ਪ੍ਰੀਤਮ ਲੁਧਿਆਣਵੀ ਜੀ ਨੇ ਹੱਥਲੀ ਪੁਸਤਕ 'ਹੰਝੂਆਂ ਦੇ ਮੋਤੀ' ਬਾਰੇ ਆਪਣੇ ਵਿਚਾਰ ਲਿਖਣ ਲਈ ਕਿਹਾ। ਕਲਮ ਜੀਭ ਖੋਲਣ ਲਈ ਤਿਆਰ ਨਾ ਹੋਵੇ, ਅੱਖਾਂ ਕੋਰੇ ਕਾਗਜ਼ ਤੇ ਸਿਮਣ ਲੱਗ ਪਈਆਂ। ਅੱਖਾਂ ਨੂੰ ਵਰਜਿਆ ਤੇ ਤੂੰ ਕਲਮ ਨੂੰ ਪੁਚਕਾਰਿਆ ਤੇ ਮਨ ਨੂੰ ਕਾਬੂ ਕੀਤਾ ਤਾਂ ਜਾ ਕੇ ਕੁੱਝ ਲਿਖਣ ਦਾ ਹਿਆ ਪਿਆ। ਜੇ ਮੇਰੀ ਇਹ ਹਾਲਤ ਹੈ ਤਾਂ ਬਲਜੀਤ ਬਾਰੇ ਲਿਖਦਿਆਂ ਕਿੰਨੀ ਵਾਰ ਰੋਇਆ ਵਿਲਕਿਆ ਹੋਏਗਾ ਉਸ ਦੀ ਯਾਦਾਂ ਦੀ ਗੱਠੜੀ ਦੀ ਗੰਢ ਖੋਲ੍ਹਣ ਲੱਗਿਆ ਪ੍ਰੀਤਮ ਲੁਧਿਆਣਵੀ ? ਇਹ ਤੁਸੀਂ ਪਾਠਕ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ, ਵਰਾਣ ਵਾਲਾ ਵੀ ਜਦ ਕੋਈ ਨੇੜੇ ਤੇੜੇ ਨਾ ਹੋਵੇ।

ਮੇਰਾ ਲੁਧਿਆਣਵੀ ਨਾਲ ਪਿਛਲੇ ਚਾਲੀ ਸਾਲ ਤੋਂ ਛੋਟੇ-ਵੱਡੇ ਭਰਾਵਾਂ, ਗੁਰ ਭਾਈ, ਇਕੋ ਵਿਭਾਗ ਤੇ ਇਕੋ ਸ਼ੌਕ ਲਿਖਣ ਅਤੇ ਪੜ੍ਹਨ ਦਾ ਹੋਣ ਕਰਕੇ ਅਤਿ ਨੇੜਲਾ ਰਿਸ਼ਤਾ ਹੈ। ਸੱਚਾ ਤੇ ਸੁੱਚਾ ਬੇਲਾਗ ਪਿਆਰ ਹੈ।

ਛੋਟੀ ਭੈਣ ਬਲਜੀਤ ਬਾਰੇ ਲਿਖਣ ਲੱਗਿਆ ਸ਼ਬਦ ਵੀ ਸਾਥ ਛੱਡੀ ਜਾ ਰਹੇ ਹਨ। ਜਦੋਂ ਵੀ ਕਦੇ ਘਰ ਜਾਣ ਦਾ ਮੌਕਾ ਮਿਲਦਾ ਤਾਂ ਸਤਿ ਸ੍ਰੀ ਅਕਾਲ ਬੁਲਾਣ ਤੋਂ ਬਾਅਦ ਚਾਹ-ਪਾਣੀ ਫੜਾਉਂਦਿਆਂ ਉਹ ਸਵਾਲਾਂ ਦੀ ਝੜੀ ਲਗਾ ਦਿੰਦੀ। ਭਾਜੀ ਅੱਜ ਕਿਵੇਂ ਭੁੱਲਕੇ ਆਗੇ ਜਾਂ ਕੋਈ ਹਨੇਰੀ ਦਾ ਬੁੱਲਾ ਲੈ ਆਇਆ ਸਾਡੇ ਘਰ। ਗਰੀਬਾਂ ਦੇ ਘਰ ਵੀ ਲੰਘਦੇ ਕਰਦੇ ਆ ਜਾਇਆ ਕਰੋ। ਭੈਣ ਨੂੰ ਮਿਲ ਜਾਇਆ ਕਰੋ। ਮੇਰਾ ਜੁਆਬ ਉਡੀਕੇ ਤੋਂ ਬਿਨਾਂ ਹੀ ਉਹ ਸੁਆਲ ਕਰਦੀ ਰਹਿੰਦੀ। ਮੇਰਾ ਆਪਣਿਆਂ ਵਰਗਾ ਸਤਿਕਾਰ ਮਿਲਦਾ ਸੀ ਉਸ ਨਿਆਰੀ ਰੂਹ ਤੋਂ। ਬਲਜੀਤ ਜਿਸ ਨਾਲ ਦੁੱਖ ਸਾਂਝਾ ਕਰਦੀ ਉਸ ਦੀਆਂ ਅੱਖਾਂ ਦੇ ਟੋਏ ਪਾਣੀ ਨਾਲ ਡੱਕੋ ਡੱਕ ਭਰੇ ਹੁੰਦੇ ਤੇ ਜਿਸ ਦੀ ਖੁਸ਼ੀ ਵਿੱਚ ਸ਼ਰੀਕ ਹੁੰਦੀ ਤਾਂ ਉਸ ਦਾ ਚਿਹਰਾ ਫੁੱਲਾਂ ਵਾਂਗ ਖਿੜਿਆ ਹੁੰਦਾ। ਵੱਡਿਆਂ ਛੋਟਿਆਂ ਦਾ ਮਾਣ ਸਤਿਕਾਰ ਕਰਦੀ ਨਾ ਥੱਕਦੀ। ਘਰ ਆਇਆ ਜੀਅ ਕਦੇ ਵੀ ਉਸ ਦੀ ਟਹਿਲ ਸੇਵਾ ਤੋਂ ਖਾਲੀ ਨਹੀਂ ਗਿਆ। ਉਸ ਦੇ ਮੱਥੇ ਤੇ ਕਦੇ ਵੀ ਛਿਕਵੇ ਸ਼ਿਕਾਇਤਾਂ ਦੀ ਲਕੀਰ ਨਹੀਂ ਸੀ ਵੇਖੀ ਤੇ ਹਮੇਸ਼ਾ ਖਿੜਿਆ ਰਹਿੰਦਾ ਸੀ ਉਸ ਤੁਰ ਜਾਣ ਵਾਲੀ ਦਾ ਚਿਹਰਾ।

ਅੰਤ ਉਹ ਮਨਹੂਸ ਘੜੀ ਵੀ ਆਈ ਜਦੋਂ ਮੈਨੂੰ ਜਰਨੈਲ ਹਸਨਪੁਰੀ ਤੇ ਮੇਜਰ ਸਿੰਘ ਈਸੜੂ ਦੇ ਫੋਨ ਆਏ ਕਿ ਬਲਜੀਤ ਗੁਰੂ ਚਰਨਾਂ ਵਿੱਚ ਜਾ ਬਿਰਾਜੀ ਹੈ। ਬੜਾ ਹੀ ਲੋਕ-ਪ੍ਰਲੋਕ ਦੇ ਮਾਲਕ ਤੇ ਗਿਲਾ ਕੀਤਾ। ਭਾਣਾ ਤਾਂ ਰਾਜੇ-ਰਾਣਿਆਂ ਨੂੰ ਵੀ ਮੰਨਣਾ ਪੈਂਦਾ ਤੇ ਨਾ ਚਾਹੁੰਦੇ ਵੀ ਮੰਨਣਾ ਪਿਆ। ਕਈ ਦਿਨ ਕੁੱਝ ਵੀ ਚੰਗਾ ਨਾ ਲੱਗਾ ਤੇ ਇਹ ਹਰਿਆ ਭਰਿਆ ਸੰਸਾਰ ਵੀ। ਬਿਮਾਰ ਹੋਣ ਕਾਰਨ ਅਭਾਗਾ ਅੰਤਮ ਯਾਤਰਾ ਵਿੱਚ ਵੀ ਸ਼ਾਮਲ ਨਾ ਹੋ ਸਕਿਆ ਤੇ ਲੁਧਿਆਣਵੀ ਨੂੰ ਦਿਲਾਸਾ ਤਾਂ ਕੀ ਦੇਣਾ ਸੀ।

ਜੀਵਨ ਸਾਥਣ ਦੇ ਵਿਛੋੜੇ ਦਾ ਦਰਦ ਮੈਂ ਹੰਢਾ ਰਿਹਾ ਹਾਂ, ਜਿਸ ਤਨ ਲੱਗੀਆਂ ਸੋਈ ਜਾਣੇ...। ਉਸ ਨੂੰ ਹੀ ਪਤਾ ਹੁੰਦਾ ਹੈ ਜਿਸ ਨੇ ਹੱਡੀਂ ਹੰਢਾਇਆ ਹੋਵੇ। ਲੁਧਿਆਣਵੀ ਵੀ ਜੀਵਨ ਸਾਥਣ ਦੇ ਸਦੀਵੀ ਵਿਛੋੜੇ ਦੀ ਅਕਿਹ ਤੇ ਅਸਹਿ ਪੀੜ ਹੰਢਾ ਰਿਹਾ ਹੈ। ਪ੍ਰਮਾਤਮਾ ਵੱਲੋਂ ਜਿਸ ਦਿਨ ਪ੍ਰੀਤਮ ਤੇ ਬਲਜੀਤ ਦੇ ਸੰਯੋਗ ਲਿਖੇ ਹੋਣਗੇ ਉਹ ਵਿਹਲਾ ਹੀ ਹੋਵੇਗਾ। ਉਸ ਨੇ ਜੋੜੀ ਬਣਾਈ ਸੀ ਗਲ-ਨਰਕ ਨਹੀਂ ਸੀ ਕੀਤਾ।

ਇਸ ਅਣਭੁੱਲ-ਅਣਮੁੱਲ ਪੁਸਤਕ ਰਾਹੀਂ ਲੁਧਿਆਣਵੀ ਦੇ ਦਰਦੇ ਦਿਲ ਸੱਚੇ ਸੁੱਚੇ ਪਾਠਕਾਂ ਦੀ ਕਚਹਿਰੀ ਵਿੱਚ ਬਿਆਨ ਕੀਤਾ ਹੈ। ਇਹੋ ਸ਼ਬਦ ਮੇਰੇ ਵੱਲੋਂ ਵੀ ਬੀਬੀ ਬਲਜੀਤ ਲੁਧਿਆਣਵੀ ਨੂੰ ਸ਼ਰਧਾਂਜਲੀ ਦੇ ਰੂਪ ਵਿੱਚ ਪੇਸ਼ ਹਨ ਜੀ।

ਅਤੀ ਦੁਖੀ ਹਿਰਦੇ ਨਾਲ।।

----- 0 -----

99146-10083

# ਮਹਾਤਮਾ

*ਅਵਤਾਰ ਸਿੰਘ ਮਹਿਤਪੁਰੀ*

ਸਕੂਲ ਵਿੱਚ ਹੀ ਨਹੀਂ ਸਗੋਂ ਸਾਰੇ ਸ਼ਹਿਰ ਵਿੱਚ ਮਹਾਤਮਾ ਦੇ ਆਉਣ ਦੀ ਚਰਚਾ ਸੀ। ਪ੍ਰਾਈਵੇਟ ਸਕੂਲ ਸੀ। ਧਰਮ ਦੇ ਨਾਂ ਤੇ ਚਲਦਾ ਸੀ। ਨਵੇਂ ਮਹਾਤਮਾ ਨੇ ਪਹਿਲੀ ਵਾਰ ਆਉਣਾ ਸੀ ਦਾਨ ਲੈਣ ਲਈ। ਉਹ ਧਰਮ ਦਾ ਵੱਡਾ ਠੇਕੇਦਾਰ ਸੀ, ਜਿਸ ਨੂੰ ਵੱਡੇ ਮਹਾਤਮਾ ਜੀ ਕਹਿੰਦੇ ਸਨ। ਉਨ੍ਹਾਂ ਆਪਣੇ ਧਰਮ ਦੇ ਨਾਂ ਤੇ ਪ੍ਰਾਈਵੇਟ ਸਕੂਲ ਅਤੇ ਕਾਲਜ ਖੋਲ੍ਹੇ ਹੋਏ ਸਨ, ਜਿਨ੍ਹਾਂ ਤੋਂ ਹਰ ਸਾਲ ਦਾਨ ਲਿਆ ਜਾਂਦਾ ਸੀ। ਉਨ੍ਹਾਂ ਸਕੂਲਾਂ ਦੇ ਵਿਦਿਆਰਥੀ ਉਸ ਧਰਮ ਨੂੰ ਮੰਨਦੇ ਸਨ ਜਾਂ ਨਹੀਂ ਪਰ ਦਾਨ ਹਰ ਵਿਦਿਆਰਥੀ ਨੂੰ ਦੇਣਾ ਪੈਂਦਾ ਸੀ।

ਸ਼ਹਿਰ ਦੇ ਅੰਦਰ ਵੜਦਿਆਂ ਹੀ ਬੜੀ ਸਜਾਵਟ ਸੀ। ਸਾਰੇ ਸਕੂਲ ਦੇ ਵਿਦਿਆਰਥੀਆਂ ਨੂੰ ਇਸ ਕੰਮ ਲਈ ਲਾਇਆ ਗਿਆ ਸੀ। ਥਾਂ-ਥਾਂ ਤੇ ਗੇਟ ਬਣਾਏ ਗਏ। ਹਰ ਗੇਟ ਤੇ ਕੁੱਝ ਨਾ ਕੁੱਝ ਲਿਖਿਆ ਸੀ। 'ਜੀ ਆਇਆਂ ਨੂੰ' 'ਸਵਾਗਤਮ', 'ਮਹਾਤਮਾ ਜੀ ਦੀ ਜੈ' ਆਦਿ।

ਸਕੂਲ ਦੇ ਫਾਟਕ ਅੱਗੇ ਇੱਕ ਸ਼ਾਨਦਾਰ ਗੇਟ ਬਣਾਇਆ ਗਿਆ। ਕੀਮਤੀ ਕੱਪੜੇ ਲਪੇਟ ਕੇ ਸਜਾਵਟ ਕੀਤੀ ਗਈ। ਚਾਨਣੀਆਂ ਅਤੇ ਕਨਾਤਾਂ ਦਾ ਖਾਸ ਪ੍ਰਬੰਧ ਕੀਤਾ ਗਿਆ। ਇਕ ਵਾਰੀ ਤਾਂ ਦੇਖ ਕੇ ਸਾਰਿਆਂ ਦੀ ਰੂਹ ਖੁਸ਼ ਹੋ ਜਾਂਦੀ ਤੇ ਹਰ ਵੇਖਣ ਵਾਲੇ ਦਾ ਦਿਲ ਕਰਦਾ ਕਿ ਘੜੀ ਪਲ ਖਲੋ ਕੇ ਇਸ ਸਮਾਗਮ ਦਾ ਆਨੰਦ ਮਾਣੇ।

ਗਿਆਰਾਂ ਵਜੇ ਦਾ ਸਮਾਂ ਸੀ ਮਹਾਤਮਾ ਜੀ ਦੇ ਆਉਣ ਦਾ। ਹੈਡਮਾਸਟਰ ਸਾਹਿਬ ਤੇ ਬਾਕੀ ਸਾਰਾ ਸਟਾਫ਼ ਉਨ੍ਹਾਂ ਦੇ ਸਵਾਗਤ ਵਾਸਤੇ ਗੇਟ ਤੇ ਖੜ੍ਹਾ ਸੀ। ਤਿੰਨ ਚਾਰ ਪ੍ਰਕਾਰ ਦੇ ਹਾਰ ਹੱਥ ਵਿੱਚ ਫੜ੍ਹੀ। ਉਨ੍ਹਾਂ ਨੇ ਵੀ ਭਗਵੇਂ ਰੰਗ ਦਾ ਸੂਟ ਪਾਇਆ ਸੀ ਤੇ ਭਗਵੀਂ ਪੱਗ ਬੰਨ੍ਹੀ ਸੀ। ਸੂਟ ਵੀ ਭਗਵਾਂ ਖਾਸ ਇਸੇ ਮੌਕੇ ਲਈ ਸੁਆਇਆ ਸੀ ਅੱਧੀ ਤਨਖ਼ਾਹ ਲਾ ਕੇ।

ਇਸ ਤੋਂ ਬਾਅਦ ਸੈਕਿੰਡ ਹੈਡਮਾਸਟਰ ਹਰਨਾਮ ਦਾਸ ਸੀ। ਪਤਲਾ ਜਿਹਾ ਮਾੜਕੂ ਜਿਹਾ, ਰੰਗ ਗੋਰਾ, ਨੈਣ ਨਕਸ਼ ਤਿੱਖੇ। ਪਤਲਾ ਹੋਣ ਦੇ ਬਾਵਜੂਦ ਵੀ ਬਹੁਤ ਸੱਜਦਾ ਸੀ। ਸੱਤ ਸੌ ਰੁਪਏ ਤਨਖਾਹ, ਚਾਰ ਬੱਚੇ। ਗੁਜ਼ਾਰਾ ਹੀ ਮੁਸ਼ਕਿਲ ਨਾਲ ਹੁੰਦਾ ਸੀ।

ਤੀਸਰੇ ਨੰਬਰ ਤੇ ਗਰੀਬ ਕਿਸਾਨ ਦੀ ਕੁੜੀ ਨਿਰਮਲ ਕੌਰ ਬੀ.ਏ., ਬੀ.ਐਡ। ... ਨਾਂ ਵਰਗਾ ਨਿਰਮਲ ਦਿਲ। ਬਿਲਕੁਲ ਸਾਦੀ ਤੇ ਸਾਦੇ ਕਪੜਿਆਂ ਵਿੱਚ ਵੀ ਉਸ ਜੱਟੀ ਦਾ ਹੁਸਨ ਕਮਾਲ ਦਾ ਸੀ।

ਚੌਥੇ ਨੰਬਰ ਤੇ ਮਿਸ ਕੁਲਵੰਤ ਕੌਰ। ਮਿਊਜ਼ਿਕ ਦੀ ਐਮ.ਏ.। ਇੱਕ ਸਾਲ ਹੀ ਹੋਇਆ ਸੀ ਪੜ੍ਹਾਉਣ ਲੱਗੀ ਨੂੰ। ਕੋਇਲ ਵਰਗੀ ਆਵਾਜ਼। ਜਦੋਂ ਗਾਉਂਦੀ ਸਭ ਦੇ ਮੰਨਾਂ ਨੂੰ ਟੁੰਬ ਲੈਂਦੀ। ਉਸ ਦੀ ਰਗ-ਰਗ ਵਿੱਚ ਰਸ ਭਰ ਜਾਂਦਾ। ਉਸ ਦੀਆਂ ਪਲਕਾਂ ਜੁੜ ਜਾਂਦੀਆਂ ਤੇ ਉਹ ਹਰਮੋਨੀਅਮ ਦੀਆਂ ਸੁਰਾਂ ਵਿੱਚ ਗੁਆਚ ਜਾਂਦੀ।

ਇਸ ਤੋਂ ਅੱਗੇ ਮੈਡਮ ਉਰਮਿਲਾ ਵਰਮਾ ਸੀ। ਫਾਈਨ ਆਰਟਸ ਦੀ ਐਮ.ਏ.। ਹਰ ਵਿਅਕਤੀ ਜਾਣਦਾ ਸੀ ਉਸ ਨੂੰ ਕਲਾ ਨਾਲ ਕਿੰਨਾ ਗਹਿਰਾ ਪਿਆਰ ਹੈ।

ਸਵਾ ਕੁ ਗਿਆਰਾਂ ਵਜੇ ਮਹਾਤਮਾ ਜੀ ਆਏ। ਘੁੱਗੀ ਰੰਗੀ ਅੰਬੈਸਡਰ ਕਾਰ ਵਿੱਚ। ਲਿਸ਼ਕੀ-ਪੁਸ਼ਕੀ ਕਾਰ ਜਿਵੇਂ ਹੁਣੇ ਬਣਕੇ ਆਈ ਹੋਵੇ। ਸ਼ਾਇਦ ਮਹਾਤਮਾ ਦੇ ਚੇਲਿਆਂ ਨੇ ਰਗੜ-ਰਗੜ ਕੇ ਚਮਕਾ ਦਿੱਤੀ ਹੋਵੇ। ਬੜੀ ਸਿਹਤ ਸੀ ਮਹਾਤਮਾ ਦੀ। ਹੈਡਮਾਸਟਰ ਸਾਹਿਬ ਤੋਂ ਤਿੰਨ ਚਾਰ ਇੰਚ ਲੰਮਾ ਅਤੇ ਘੇਰਾ ਵੀ ਜ਼ਿਆਦਾ। ਝੁਕ ਕੇ ਉਸ ਨੇ ਹੈਡਮਾਸਟਰ ਸਾਹਿਬ ਤੋਂ ਹਾਰ ਪੁਆਇਆ। ਉਸ ਤੋਂ ਬਾਅਦ ਸਾਰੇ ਮਾਸਟਰਾਂ ਨੇ ਹਾਰ ਪਾਏ ਤੇ ਫਿਰ ਆਪਣੀ-ਆਪਣੀ ਜਾਣ ਪਛਾਣ ਕਰਵਾਈ।

ਕਈ ਵਿਦਿਆਰਥੀਆਂ ਨੇ ਮਿਲ ਕੇ ਡਰਾਮਾ

ਖੇਡਿਆ ਦਾਜ ਪ੍ਰਥਾ ਦੇ ਵਿਰੁੱਧ। ਦ੍ਰਿਸ਼ ਸੀ ਜਿਵੇਂ ਲੜਕੀ ਆਪਣੇ ਪਿਤਾ ਦੀ ਮਾੜੀ ਆਰਥਿ ਹਾਲਤ ਦੇਖ ਕੇ ਜ਼ਹਿਰ ਖਾ ਕੇ ਮਰ ਜਾਂਦੀ ਹੈ, ਕਿਉਂਕਿ ਕੋਈ ਵੀ ਲੜਕਾ ਦਾਜ ਲੈਣ ਤੋਂ ਬਿਨ੍ਹਾਂ ਉਸ ਦਾ ਰਿਸ਼ਤਾ ਨਹੀਂ ਸੀ ਲੈਂਦਾ। ਪਰ ਉਸ ਦੇ ਪਿਤਾ ਕੋਲ ਦਾਜ ਦੇਣ ਲਈ ਇੰਨਾ ਪੈਸਾ ਕਿੱਥੇ ਸੀ। ਦੋ ਡੰਗ ਦੀ ਰੋਟੀ ਹੀ ਮੁਸ਼ਕਿਲ ਸੀ। ਬਾਅਦ ਵਿੱਚ ਕਵਿਤਾਵਾਂ ਤੇ ਗੀਤਾਂ ਦਾ ਰੰਗਾ-ਰੰਗ ਪ੍ਰੋਗਰਾਮ ਹੋਇਆ।

ਹੈਡਮਾਸਟਰ ਸਾਹਿਬ ਨੇ 10 ਹਜ਼ਾਰ ਰੁਪਏ ਦੀ ਗੁਥਲੀ ਮਹਾਤਮਾ ਜੀ ਨੂੰ ਦਾਨ ਦੇ ਰੂਪ ਵਿੱਚ ਦਿੱਤੀ। ਮਹਾਤਮਾ ਨੇ ਮੁਸਕਰਾਉਂਦੇ ਹੋਏ ਗੁਥਲੀ ਫੜ ਕੇ ਬੈਗ ਵਿੱਚ ਪਾ ਲਈ। ਹੈਡਮਾਸਟਰ ਸਾਹਿਬ ਨੇ 5 ਕੁ ਮਿੰਟ ਭਾਸ਼ਨ ਦਿੱਤਾ ਤੇ ਮਹਾਤਮਾ ਦਾ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਆਪਣਾ ਕੀਮਤੀ ਸਮਾਂ ਕੱਢ ਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ।

ਪਾਟੇ ਹੋਏ ਤੱਪੜਾਂ ਤੇ ਬੈਠੇ ਵਿਦਿਆਰਥੀਆਂ ਨੂੰ ਦਸ-ਦਸ ਰੁਪਏ ਲਿਆਉਣ ਲਈ ਕਿਹਾ ਗਿਆ। ਨਾਲ ਹੀ ਇਹ ਵੀ ਹੁਕਮ ਦਿੱਤਾ ਗਿਆ ਕਿ ਜਿਸ ਨੇ ਨਾ ਲਿਆਂਦੇ ਉਸ ਦਾ ਨਾਂ ਕੱਟ ਦਿੱਤਾ ਜਾਵੇਗਾ। ਦਸ ਹਜ਼ਾਰ ਵੀ ਤਾਂ ਕਿਤੋਂ ਪੂਰਾ ਕਰਨਾ ਸੀ। ਸਾਡੀ ਕਲਾਸ ਕੋਲ ਤਾਂ ਪਾਟੇ ਤੱਪੜ ਵੀ ਨਹੀਂ ਸਨ। ਘਰੋਂ ਆਪੋ ਆਪਣੀ ਬੋਰੀ ਲਿਆਉਣੀ ਪੈਂਦੀ ਸੀ ਬੈਠਣ ਲਈ। ਸਾਡੇ ਕੋਲੋਂ ਵੀ ਦਸ ਰੁਪਏ ਮੰਗੇ।

ਸਮਾਗਮ ਤੋਂ ਬਾਅਦ ਮਹਾਤਮਾ, ਹੈਡਮਾਸਟਰ ਤੇ ਸਟਾਫ ਨੇ ਪਾਰਟੀ ਖਾਧੀ। ਸ਼ਹਿਰ ਤੋਂ ਕੁੱਝ ਪਤਵੰਤੇ ਵੀ ਪਾਰਟੀ ਵਿੱਚ ਸ਼ਾਮਲ ਹੋਏ। ਪਾਰਟੀ ਤੇ ਇੰਨਾ ਖਰਚ ਆਇਆ ਕਿ ਜੇਕਰ ਦੋ ਨਹੀਂ ਤਾਂ ਘੱਟੋ ਘੱਟ ਇਕ ਜਮਾਤ ਦੇ ਬੈਠਣ ਲਈ ਤੱਪੜ ਜ਼ਰੂਰ ਆ ਜਾਣੇ ਸਨ। ਪਾਟੇ ਕੱਪੜਿਆਂ ਵਾਲੇ ਵਿਦਿਆਰਥੀ ਆਪੋ ਆਪਣੇ ਘਰਾਂ ਨੂੰ ਦਸ-ਦਸ ਰੁਪਏ ਲਿਆਉਣ ਚਲੇ ਗਏ। ਮਹਾਤਮਾ ਮਹਿੰਗੇ ਭਾਅ ਦਾ ਤੇਲ ਫੂਕ ਕੇ ਲਿਆਂਦੀ ਕਾਰ ਵਿੱਚ ਬਹਿ ਕੇ ਦਸ ਹਜ਼ਾਰ ਦੀ ਗੁਥਲੀ ਲੈ ਕੇ ਚਲਾ ਗਿਆ। ਸਕੂਲ ਦੇ ਗਰੀਬ ਅਤੇ ਚਿੰਤਾਤੁਰ ਅਧਿਆਪਕ ਚੰਦਾ ਇਕੱਠਾ ਕਰਨ ਵਿੱਚ ਵਿਅਸਤ ਹੋ ਗਏ।

*93161-33498*

----- 0 -----

**ਸਫਾ 30 ਦਾ ਬਾਕੀ** .

ਤੁਹਾਨੂੰ ਕਿਸਦਾ ਡਰ ਹੈ ਸਿੱਖੋ ਜੋ ਤੁਸੀਂ ਕੇਸਾਂ ਦੀ ਬੇਅਦਬੀ ਕਰ ਸਿੱਖੀ ਧਰਮ ਤੋਂ ਬੇਦਾਵਾ ਦੇ ਰਹੇ ਹੋ।

ਜਦੋਂ ਆਪਣੇ ਆਪ ਨੂੰ ਸਿੰਘ ਅਖਵਾਉਣ ਵਾਲੇ ਖੁਦ ਨਾਈ ਦੀ ਦੁਕਾਨ ਤੇ ਜਾ ਕੇ ਕੇਸਾਂ ਦੀ ਬੇਅਦਬੀ ਕਰਦੇ ਹਨ ਤਾਂ ਕਿੰਨਾ ਦਿਲ ਦੁੱਖਦਾ ਹੋਵੇਗਾ ਦਸ਼ਮੇਸ਼ ਪਿਤਾ ਦਾ ਜਿਨ੍ਹਾ ਆਪਣੇ ਜਿਗਰ ਦੇ ਟੋਟੇ, ਆਪਣਾ ਪੂਰਾ ਸਰਬੰਸ ਸਿੱਖ ਕੌਮ ਨੂੰ ਬਚਾਉਣ ਖਾਤਿਰ ਕੁਰਬਾਨ ਕਰ ਦਿੱਤਾ ਪਰ ਉਹੀ ਸਿੱਖ ਕੌਮ ਆਪਣਾ ਖੁਦ ਆਪਣਾ ਵਿਨਾਸ਼ ਕਰ ਰਹੀ ਹੈ। ਇਹ ਗੱਲ ਸਿਰਫ ਵੀਰਾ ਤੇ ਹੀ ਨਹੀਂ ਢੁੱਕਦੀ ਬਲਕਿ ਬਹੁਤ ਸਾਰੀਆਂ ਅਜਿਹੀਆਂ ਭੈਣਾਂ ਵੀ ਹਨ ਜੋ ਬਿਊਟੀ ਪਾਰਲਰਾਂ ਤੇ ਜਾ ਕੇ ਕੇਸਾਂ ਦੀ ਬੇਅਦਬੀ ਕਰਵਾਉਂਦੀਆਂ ਹਨ। ਉਹ ਉਸ ਸਮੇਂ ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਜੀ ਅਤੇ ਮਾਈ ਭਾਗੋ ਜਿਹੀਆਂ ਮਹਾਨ ਔਰਤਾਂ ਨੂੰ ਕਿਉਂ ਭੁੱਲ ਜਾਂਦੀਆਂ ਹਨ। ਉਹ ਕਿਉਂ ਭੁੱਲ ਜਾਂਦੀਆਂ ਹਨ ਉਨ੍ਹਾਂ ਮਾਵਾਂ ਨੂੰ ਜਿਨ੍ਹਾ ਆਪਣੇ ਦੁੱਧ ਚੁੰਘਦੇ ਬੱਚੇ ਤਾਂ ਨੇਜ਼ਿਆਂ ਤੇ ਟੰਗਵਾ ਲਏ ਪਰ ਸਿੱਖੀ ਤੋਂ ਬੇਮੁੱਖ ਨਾ ਹੋਈਆਂ। ਅਸਲੀ ਸੁੰਦਰਤਾ ਤਾਂ ਮਨ ਦੀ ਹੁੰਦੀ ਹੈ ਜੋ ਬਾਣੀ ਪੜ੍ਹਨ ਨਾਲ ਆਉਣੀ ਹੈ ਫਿਰ ਅਸੀਂ ਬਿਊਟੀ ਪਾਰਲਰਾਂ ਤੇ ਜਾ ਕੇ ਕਿਹੜੀ ਸੁੰਦਰਤਾ ਦੀ ਭਾਲ ਕਰ ਰਹੇ ਹਾਂ।

ਊੜਾ ਤੇ ਜੂੜਾ ਸਾਡੇ ਅਸਲੀ ਪਹਿਚਾਣ ਚਿੰਨ੍ਹ ਹਨ। ਜੇਕਰ ਅਸੀਂ ੳ, ਅ ਨੂੰ ਵਿਸਾਰ ਦਿੱਤਾ ਤਾਂ ਸਾਡੀ ਮਾਂ ਬੋਲੀ ਖਤਮ ਹੋ ਜਾਵੇਗੀ । ਸੋ ਲੋੜ ਹੈ ਊੜੇ ਤੇ ਜੂੜੇ ਪ੍ਰਤੀ ਆਪਣੇ ਬਣਦੇ ਫਰਜ਼ ਨੂੰ ਸਮਝਣ ਤੇ ਨਿਭਾਉਣ ਦੀ। ਜਿਵੇ ' ਰਿਸ਼ਤੇ ਸਾਰੇ ਹੀ ਚੰਗੇ ਹੁੰਦੇ ਹਨ ਪਰ ਜੋ ਦਰਜਾ ਸਾਡੀ ਮਾਂ ਦਾ ਹੈ ਉਹ ਅਸੀਂ ਕਿਸੇ ਹੋਰ ਨੂੰ ਨਹੀਂ ਦੇ ਸਕਦੇ। ਉਸੇ ਤਰ੍ਹਾਂ ਭਾਸ਼ਾ ਭਾਵੇਂ ਸਾਰੀਆਂ ਹੀ ਚੰਗੀਆਂ ਹਨ ਪਰ ਜੋ ਦਰਜਾ ਸਾਡੀ ਮਾਂ ਬੋਲੀ ਪੰਜਾਬੀ ਦਾ ਹੈ ਉਹ ਕਿਸੇ ਹੋਰ ਭਾਸ਼ਾ ਨੂੰ ਨਹੀਂ ਦਿੱਤਾ ਜਾ ਸਕਦਾ। ਇਸ ਨਾਲ ਸਾਡੀ ਸਾਂਝ ਤਾਂ ਮਾਂ ਦੀ ਕੁੱਖ ਤੋਂ ਹੀ ਪੈ ਜਾਂਦੀ ਹੈ।

ਇਸੇ ਤਰ੍ਹਾਂ ਗੁਰੂ ਦੇ ਬਖਸ਼ੇ ਕੇਸਾਂ ਦੀ ਬੇਅਦਬੀ ਕਰਨੇ ਦੀ ਥਾਂ ਸਿੰਘ ਸੱਜ ਕੇ ਗੁਰੂ ਵਾਲੇ ਬਣੀਏ ਤੇ ਸਿੱਖ ਧਰਮ ਦੇ ਇਸ ਗੌਰਵਮਈ ਇਤਿਹਾਸ ਨੂੰ ਦੁਨੀਆਂ ਦੇ ਕੋਨੇ ਕੋਨੇ ਤੱਕ ਪਹੁੰਚਾਈਏ।

----- 0 -----

*99150-33176*

# ਸਿਹਤ, ਸਿੱਖਿਆ, ਸੱਭਿਆਚਾਰ ਹਨ-ਸੱਭਿਆ ਸਮਾਜ ਦੀ ਸ਼ਾਨ

*ਬਹਾਦਰ ਸਿੰਘ ਗੋਸਲ*

***Print*** ਕਿਸੇ ਵੀ ਸਮਾਜ ਨੂੰ ਸੱਭਿਆ ਸਮਾਜ ਉਦੋਂ ਹੀ ਕਿਹਾ ਜਾਂਦਾ ਹੈ, ਜਦੋਂ ਉਸ ਸਮਾਜ ਵਿੱਚ ਰਹਿਣ ਵਾਲੇ ਮਨੁੱਖ ਹਰ ਪੱਖੋਂ ਖੁਸ਼ਹਾਲ, ਚਿੰਤਾ ਰਹਿਤ, ਸਿੱਖਿਅਤ, ਤੰਦਰੁਸਤ ਅਤੇ ਆਪਣੇ ਵਿਰਸੇ ਪਰ ਮਾਣ ਕਰਨ ਵਾਲੇ ਹੋਣ। ਸਮਾਜਿਕ ਭਾਈਚਾਰਾ, ਆਪਸੀ ਮਿਲਵਰਤਨ, ਪ੍ਰੇਮ ਅਤੇ ਕੁਸ਼ਲਤਾ ਸਭ ਸੱਭਿਆ ਸਮਾਜ ਦੇ ਸ਼ੁਭ ਚਿੰਨ ਹਨ। ਜਿੰਨੇ ਸਮਾਜ ਵਿੱਚ ਵਿਚਰਣ ਵਾਲੇ ਮਨੁੱਖ, ਇਨਸਾਨੀਅਤ ਨੂੰ ਪ੍ਰੇਮ ਕਰਨ ਵਾਲੇ, ਦੂਜਿਆ ਲਈ ਆਪਾ ਵਾਰਨ ਵਾਲੇ ਅਤੇ ਕੁਰਬਾਨੀ ਭਰਪੂਰ ਜਜ਼ਬੇ ਵਾਲੇ ਹੋਣਗੇ ਉਨਾ ਹੀ ਉਹ ਸਮਾਜ ਵੱਧ ਸੱਭਿਆ ਸਮਾਜ ਜਾਣਿਆ ਜਾਵੇਗਾ।

ਹੁਣ ਸਵਾਲ ਉਠਦਾ ਹੈ ਕਿ ਸਮਾਜਿਕ ਪ੍ਰਾਣੀਆਂ ਨੂੰ ਸੱਭਿਆ ਸਮਾਜ ਬਣਾਉਣ ਦੀ ਪ੍ਰੇਰਣਾ ਕਿੱਥੋਂ ਅਤੇ ਕਿਵੇ ਮਿਲੇ? ਸਭ ਤੋਂ ਵੱਡੀ ਗੱਲ ਇਹ ਹੈ ਕਿ ਸਮਾਜ ਦੇ ਲੋਕ ਪੂਰੀ ਤਰ੍ਹਾਂ ਸਿਹਤ ਪੱਖੋਂ ਤੰਦਰੁਸਤ, ਰਿਸ਼ਟ-ਪੁਸ਼ਟ ਅਤੇ ਰੋਗ-ਰਹਿਤ ਹੋਣੇ ਬਹੁਤ ਜ਼ਰੂਰੀ ਹਨ। ਬਿਮਾਰ ਅਤੇ ਸਰੀਰਕ ਪੱਖੋਂ ਕਮਜ਼ੋਰ ਸਮਾਜਿਕ ਮੈਂਬਰ, ਆਪਣੇ ਸਮਾਜ ਨੂੰ ਸੱਭਿਅਕ ਸਮਾਜਿਕ ਬਨਣ ਵਿੱਚ ਸਹਾਈ ਨਹੀਂ ਹੋ ਸਕਦੇ। ਇੱਕ ਨਿਮਾਣਾ ਰੋਗੀ, ਕੰਮਜ਼ੋਰ ਅਤੇ ਦੁਖੀ ਵਿਅਕਤੀ, ਕਦੇ ਵੀ ਦੂਜਿਆਂ ਲਈ ਮਦਦ ਲਈ ਹਾਮੀ ਨਹੀਂ ਭਰ ਸਕਦਾ। ਪਹਿਲਾ ਉਸਦੀਆਂ ਆਪਣੀਆਂ ਮੁਸ਼ਕਿਲਾਂ ਦਾ ਹੱਲ ਹੋਵੇਗਾ ਤਾਂ ਹੀ ਕੁਝ ਦੂਜਿਆਂ ਬਾਰੇ ਸੋਚਣ ਦੀ ਉਹ ਹਿੰਮਤ ਕਰੇਗਾ।

ਸਮਾਜ ਦੀ ਇੱਕ ਇਕਾਈ ਜੇ ਆਪਾ ਪਰਿਵਾਰ ਦੀ ਗੱਲ ਕਰੀਏ ਤਾਂ ਜ਼ਰੂਰੀ ਹੈ ਪਰਿਵਾਰ ਦੇ ਸਾਰੇ ਮੈਂਬਰ ਬਿਮਾਰੀਆਂ ਤੋਂ ਦੂਰ ਰਹਿਣ ਅਤੇ ਖੁਸ਼ੀ-ਖੁਸ਼ੀ ਮਿਹਨਤ ਕਰਕੇ ਰੋਜ਼ੀ-ਰੋਟੀ ਕਮਾਉਣ ਵਾਲੇ ਹੋਣ ਤਾਂ ਹੀ ਉਹ ਪਰਿਵਾਰ ਇੱਕ ਸੁੱਖੀ ਪਰਿਵਾਰ ਹੋਵੇਗਾ ਅਤੇ ਆਪਣੀਆਂ ਆਉਣ ਵਾਲੀਆਂ ਪੀੜੀਆਂ ਨਾਲ ਵੀ ਇਨਸਾਫ ਕਰ ਸਕੇਗਾ ਬਿਮਾਰ, ਕਮਜ਼ੋਰ ਅਤੇ ਦੁਖੀ ਮਨੁੱਖ, ਅਜਿਹੇ ਹੀ ਬੱਚਿਆਂ ਨੂੰ ਜਨਮ ਦੇਂਦੇ ਹਨ। ਜੇਕਰ ਪਰਿਵਾਰ ਦੇ ਕਮਾਊ ਮੈਂਬਰ ਤੰਦਰੁਸਤ ਰਹਿ ਕੇ ਮਿਹਨਤ ਨਾਲ ਕਮਾਈ ਕਰਦੇ ਹਨ ਤਾਂ ਉਹ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਚੰਗੀ ਤਰ੍ਹਾਂ ਕਰ ਸਕਦੇ ਹਨ। ਅਜਿਹੇ ਪਰਿਵਾਰ ਸਮਾਜ ਜਾਂ ਦੇਸ ਪਰ ਵੀ ਭਾਰ ਨਹੀਂ ਬਣਦੇ , ਸਗੋਂ ਸੱਭਿਆ ਸਮਾਜ ਦੇ ਬਿਹਤਰ ਅੰਗ ਬਣਦੇ ਹਨ। ਅਜਿਹੇ ਪਰਿਵਾਰਾਂ ਨੂੰ ਮਿਲ ਕੇ ਬਣਿਆ ਸਮਾਜ ਆਪਣੇ ਆਪ ਹੀ ਖੁਸ਼ਹਾਲੀ ਦੀ ਰਾਹ ਤੁਰਦਾ ਜਾਏਗਾ।

ਪਰਿਵਾਰ ਵਿੱਚ ਹਰ ਮੈਂਬਰ ਦੀ ਖੁਸ਼ੀ ਅਤੇ ਤੰਦਰੁਸਤੀ ਲਈ ਜੇਕਰ ਘਰ ਦੇ ਸਿਆਣੇ ਮਨੁੱਖਾਂ ਦੀ ਜ਼ੁੰਮੇ ਵਾਰੀ ਹੈ ਤਾਂ ਨਾਲ ਹੀ ਸਮਾਜ ਦੀ ਵੀ ਇਹ ਜ਼ੁੰਮੇਵਾਰੀ ਹੈ ਕਿ ਸਮਾਜ ਦਾ ਕੋਈ ਅੰਗ ਕਮਜ਼ੋਰ ਨਾ ਰਹੇ। ਆਪਣੇ ਆਪ ਵਿੱਚ ਇੱਕ ਮਜ਼ਬੂਤ ਸੁਦ੍ਰਿੜ ਸਮਾਜ ਵਿੱਚ ਹਰ ਪਰਿਵਾਰ ਨੂੰ ਆਪਣੇ ਆਪ ਤੋਂ ਬਿਨਾਂ, ਦੂਜੇ ਪਰਿਵਾਰਾਂ ਨਾਲ ਵੀ ਪਿਆਰ ਭਰਿਆ ਮਿਲਵਰਤਨ ਅਤੇ ਸਹਿਯੋਗ ਦੀ ਲੋੜ ਹੁੰਦੀ ਹੈ। ਇਸ ਤੋਂ ਉਪਰ ਉਠ ਕੇ ਸਰਕਾਰਾਂ ਦੀ ਵੀ ਇਹ ਇੱਕ ਸੰਵਿਧਾਨਿਕ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਸਮਾਜ ਦਾ ਹਰ ਪ੍ਰਾਣੀ, ਸਰੀਰਕ ਪੱਖੋਂ ਤੰਦਰੁਸਤ ਅਤੇ ਨਿਰੋਆ ਹੋਵੇ। ਇਸ ਕੰਮ ਲਈ ਸਰਕਾਰਾਂ ਨੂੰ ਆਪਣੇ ਸਿਹਤ ਵਿਭਾਗਾਂ ਨੂੰ ਹਰ ਤਰ੍ਹਾਂ ਦੀ ਹਦਾਇਤ ਹੋਵੇ ਕਿ ਉਹ ਲੋਕਾਂ ਦੀ ਸਿਹਤ ਲਈ ਜ਼ਿੰਮੇਵਾਰ ਹਨ।

ਸਮਾਜ ਦੇ ਲੋਕਾਂ ਨੂੰ ਚੰਗੀ ਸਿਹਤ ਪ੍ਰਦਾਨ ਕਰਨ ਲਈ ਸਰਕਾਰਾਂ ਨੂੰ ਹਰ ਤਰ੍ਹਾਂ ਦੇ ਪ੍ਰਦੂਸ਼ਣ ਲਈ ਰੋਕਥਾਮ ਲਈ ਖਾਸ ਉਪਰਾਲੇ ਕਰਨੇ ਚਾਹੀਦੇ ਹਨ। ਖਾਣ ਵਾਲੀਆਂ ਵਸੂਤਆਂ ਵਿੱਚ ਮਿਲਾਵਟਾਂ ਨੂੰ ਘੱਟ ਕਰਨ ਲਈ, ਜਮਾਂਖੋਰਾਂ ਅਤੇ ਮਿਲਾਵਟ ਖੋਰਾਂ ਵਿਰੁੱਧ ਸਖਤ ਮੁਹਿੰਮ ਚਲਾਉਣੀ ਚਾਹੀਦੀ ਹੈ। ਕਿਉਂਕਿ ਸਰਕਾਰ ਹੀ ਸਭ ਲੋਕਾਂ ਦੀ ਚੰਗੀ ਸਿਹਤ ਲਈ ਜ਼ਿੰਮੇਵਾਰ ਹੈ ਇਸ ਲਈ ਕੈਂਸਰ ਅਤੇ ਏਡਜ਼ ਵਰਗੀਆਂ ਭਿਆਨਕ ਬਿਮਾਰੀਆਂ ਦੀ ਰੋਕਥਾਮ ਲਈ ਵਿਸ਼ੇਸ਼ ਸਰਕਾਰੀ ਸੈਲ ਬਣਾ ਕੇ ਲੋਕਾਂ ਨੂੰ ਜਾਗਰੂਕ ਕਰਨ ਦੇ ਨਾਲ-ਨਾਲ ਸਸਤੀਆਂ ਦਵਾਈਆਂ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ। ਕਹਿਣ ਦਾ ਭਾਵ ਹੈ ਕਿ ਸਰਕਾਰਾਂ ਨੂੰ ਆਪਣੇ ਸਮਾਜ ਨੂੰ ਨਿਰੋਗ ਅਤੇ ਨਿਰੋਆ ਰੱਖਣ ਲਈ ਪਹਿਲ ਕਦਮੀ ਕਰਨੀ ਚਾਹੀਦੀ ਹੈ।

ਇਸੇ ਤਰ੍ਹਾਂ ਸਮਾਜ ਨੂੰ ਸੁਦ੍ਰਿੜ ਬਣਾਉਣ ਲਈ, ਇਸ ਵਿੱਚ ਵਿਚਰਦੇ ਸਾਰੇ ਲੋਕਾਂ ਦਾ ਪੜ੍ਹਿਆ ਲਿਖਿਆ ਹੋਣਾ ਬਹੁਤ ਜ਼ਰੂਰੀ ਹੈ। ਜਿਸ ਸਮਾਜ ਦੇ ਲੋਕ ਚੰਗੇ ਪੜ੍ਹੇ

ਲਿਖੇ ਅਤੇ ਆਪਣੇ ਪਰਿਵਾਰਾਂ ਦੀ ਖੁਸ਼ਹਾਲੀ ਲਈ ਜਾਗਰੂਕ ਹੋਣਗੇ ਉਨਾ ਹੀ ਉਹ ਸਮਾਜ ਇੱਕ ਸੱਭਿਆ ਸਮਾਜ ਕਹਿਲਾਏਗਾ। ਬੱਚਿਆਂ ਦੀ ਸਿੱਖਿਆ ਲਈ ਮਾਪਿਆਂ, ਅਧਿਆਪਕਾਂ ਅਤੇ ਸਰਕਾਰਾਂ ਨੂੰ ਬਹੁਤ ਹੀ ਗੰਭੀਰ ਹੋਣ ਦੀ ਲੋੜ ਹੈ। ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਅੱਜ ਦਾ ਬੱਚਾ ਕੱਲ ਦਾ ਮਨੁੱਖ ਹੈ, ਇਸ ਲਈ ਹਰ ਬੱਚੇ ਦੀ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਹੋਣਾ ਲਾਜ਼ਮੀ ਹੈ।

ਚੰਗੀ ਸਿੱਖਿਆ ਹੀ, ਚੰਗੇ ਸਮਾਜ ਦੀ ਮਜ਼ਬੂਤ ਨੀਂਹ ਰੱਖ ਸਕਦੀ ਹੈ। ਪੜ੍ਹੇ ਲਿਖੇ ਸਮਾਜ ਦੇ ਮੈਂਬਰ, ਆਪਣੇ ਲਈ ਚੰਗੇ, ਮਾੜੇ ਦੀ ਪਹਿਚਾਣ ਕਰਨ ਦੇ ਯੋਗ ਹੁੰਦੇ ਹਨ ਅਤੇ ਉਹ ਆਪਣੀ, ਆਪਣੇ ਪਰਿਵਾਰ ਦੀ ਅਤੇ ਦੂਜਿਆਂ ਦੀ ਮਦਦ ਕਰਨ ਦੇ ਸਮਰੱਥ ਹੁੰਦੇ ਹਨ। ਅਗਿਆਨਤਾ ਭਰਿਆ ਸਮਾਜ ਆਪਣੇ ਵਿੱਚ ਰਹਿ ਰਹੇ ਲੋਕਾਂ ਨੂੰ ਰੋਸ਼ਨੀ ਵੱਲ ਨਹੀਂ ਲਿਜਾ ਸਕਦਾ। ਇੱਥੇ ਇਹ ਗੱਲ ਬੜੇ ਅਫ਼ਸੋਸ ਨਾਲ ਲਿਖਣੀ ਪੈ ਰਹੀ ਹੈ ਕਿ ਭਾਰਤੀ ਸਮਾਜ ਆਪਣੀ ਆਜ਼ਾਦੀ ਦੇ 68ਵੇ 'ਵਰ੍ਹੇ ਤੱਕ ਵੀ ਆਪਣੇ ਵਸਨੀਕਾਂ ਨੂੰ ਸ਼ਤ-ਪ੍ਰਤੀਸ਼ਤ ਸਿੱਖਿਆ ਦੇਣ ਵਿੱਚ ਅਸਫ਼ਲ ਰਿਹਾ ਹੈ। ਇਹੀ ਕਾਰਣ ਹੈ ਕਿ ਜਿੱਥੇ ਅਨਪੜ੍ਹਤਾ ਕਾਰਣ, ਜਨਸੰਖਿਆ ਵਿੱਚ ਦਿਨ ਪ੍ਰਤੀ ਦਿਨ ਵਾਧਾ ਹੁੰਦਾ ਜਾ ਰਿਹਾ ਹੈ, ਉਥੇ ਵਿੱਦਿਆ ਪ੍ਰਾਪਤੀ ਵਿੱਚ ਵੀ ਨਵੀਆਂ-ਨਵੀਆਂ ਮੁਸ਼ਕਿਲਾਂ ਖੜ੍ਹੀਆਂ ਹੋ ਰਹੀਆਂ ਹਨ। ਦੇਸ਼ ਦੀ ਅਨਪੜ੍ਹਤਾ ਇਸ ਦੇ ਵਿਕਾਸ ਵਿੱਚ ਵੱਡੀ ਰੁਕਾਵਟ ਸਿੱਧ ਹੋ ਰਹੀ ਹੈ। ਅੱਜ-ਕੱਲ ਆਧੁਨਿਕ ਸਿੱਖਿਆ ਦਾ ਜ਼ਮਾਨਾ ਹੈ ਅਤੇ ਦੁਨੀਆ ਬੜੀ ਤੇਜ਼ੀ ਨਾਲ ਅੱਗੇ ਵੱਧ ਰਹੀ ਹੈ ਇਸ ਲਈ ਇਸ ਦੌੜ ਵਿੱਚ ਵਿਗਿਆਨਕ ਸਿੱਖਿਆ ਵਲੋਂ ਗਿਆਨ ਭਰਪੂਰ ਹੋਣ ਦੀ ਲੋੜ ਹੈ। ਸਰਕਾਰਾਂ ਨੂੰ ਸਿੱਖਿਆ ਅਤੇ ਖਾਸ ਕਰਕੇ ਆਧੁਨਿਕ ਸਿੱਖਿਆ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ । ਵਿਕਸਤ ਦੇਸ਼ਾਂ ਦੇ ਮੁਕਾਬਲੇ ਵਿੱਚ ਰਹਿਣ ਲਈ ਹਰ ਤਰ੍ਹਾਂ ਦੇ ਨਵੇਂ ਵਿਦਿਅਕ ਉਪਰਾਲਿਆਂ ਦੀ ਲੋੜ ਹੈ। ਚੰਗੇ ਸਕੂਲ, ਆਧੁਨਿਕ ਸਹੂਲਤਾਂ, ਚੰਗੇ ਅਧਿਆਪਕ ਅਤੇ ਚੰਗੇ ਪ੍ਰਬੰਧਕੀ ਢਾਂਚਿਆਂ ਦੀ ਅਤਿਅੰਤ ਜ਼ਰੂਰਤ ਹੈ।

ਵਾਰ-ਵਾਰ ਬਦਲ ਰਹੀਆਂ ਸਿੱਖਿਆ ਨੀਤੀਆਂ ਵੀ ਸਮਾਜ ਨੂੰ ਭੰਬਲਭੂਸੇ ਵਿੱਚ ਪਾ ਰੱਖਦੀਆਂ ਹਨ। ਸਿੱਖਿਆ ਦਾ ਮਨੋਰਥ ਬੇ-ਰੁਜ਼ਗਾਰੀ ਨੂੰ ਠੱਲ੍ਹ ਪਾਉਣਾ ਹੋਣਾ ਚਾਹੀਦਾ ਹੈ। ਪੜ੍ਹੇ ਲਿਖੇ ਬੇ-ਰੁਜ਼ਗਾਰ ਨੌਜਵਾਨ ਸਮਾਜ ਦਾ ਕੁਝ ਨਹੀਂ ਸਵਾਰ ਸਕਦੇ ਸਗੋਂ ਨਵੀਆਂ ਮੁਸ਼ਿਕਲਾਂ ਦਾ ਕਾਰਣ ਬਣਦੇ ਹਨ। ਸਮਾਜ ਵਿੱਚ ਬਦ-ਅਮਨੀ, ਨਸ਼ਿਆਂ ਦਾ ਵਾਧਾ ਅਤੇ ਦੂਜੀਆਂ ਸਮਾਜ ਵਿਰੋਧੀ ਗਤੀਵਿਧੀਆਂ, ਸੁਦ੍ਰਿੜ ਸਮਾਜ ਦੀਆਂ ਨੀਂਹਾਂ ਹਿਲਾ ਦੇਂਦੀਆਂ ਹਨ। ਕਿਸੇ ਵੀ ਚੰਗੇ ਸਮਾਜ ਦੀ ਸਿਰਜਣਾ ਲਈ ਚੰਗੀ ਸਿੱਖਿਆ ਦਾ ਹੋਣਾ ਅਤਿ ਜ਼ਰੂਰੀ ਹੈ।

ਸਿਹਤ ਅਤੇ ਸਿੱਖਿਆ ਦੇ ਨਾਲ-ਨਾਲ ਹੀ ਕਿਸੇ ਸਮਾਜ ਦੀ ਮਜ਼ਬੂਤੀ, ਖੁਸ਼ਹਾਲੀ, ਤਰੱਕੀ ਅਤੇ ਖੁਸ਼ੀ ਲਈ ਸਮਾਜ ਦੇ ਸੱਭਿਆਚਾਰ ਸੰਭਾਲ ਲਈ ਵੀ ਵਿਸ਼ੇਸ਼ ਉਪਰਾਲੇ ਕਰਨ ਦੀ ਲੋੜ ਹੁੰਦੀ ਹੈ। ਕਿਹਾ ਜਾਂਦਾ ਹੈ ਕਿ ਜੇ ਕਿਸੇ ਕੌਮ ਨੂੰ ਬਰਬਾਦ ਕਰਨਾ ਹੋਵੇ ਤਾਂ ਉਸ ਸਮਾਜ ਦੇ ਲੋਕਾਂ ਨੂੰ ਉਨ੍ਹਾਂ ਦੇ ਸੱਭਿਆਚਾਰ ਅਤੇ ਵਿਰਸੇ ਤੋਂ ਦੂਰ ਕਰ ਦੇਵੋ ਤਾਂ ਉਹ ਕੌਮ ਆਪਣੇ ਆਪ ਵਿੱਚ ਹੀ ਬਰਬਾਦ ਹੋ ਜਾਵੇਗੀ। ਅੱਜ ਇਸੇ ਤਰ੍ਹਾਂ ਦੀ ਰਣਨੀਤੀ ਨੂੰ ਕਈ ਦੁਸ਼ਮਣ ਆਪਣੀਆਂ ਚਾਲਾਂ ਵਿੱਚ ਸ਼ਾਮਲ ਕਰਦੇ ਹਨ। ਉਹ ਆਪਣੇ-ਆਪਣੇ ਵਿਰੋਧੀਆਂ ਨੂੰ ਉਨ੍ਹਾਂ ਦੇ ਅਮੀਰ ਅਤੇ ਉਪਯੋਗੀ ਵਿਰਸੇ ਤੋਂ ਨਿਖੇੜਨ ਦਾ ਯਤਨ ਕਰਦੇ ਹਨ। ਅੱਜ ਸਾਇੰਸ ਦੇ ਯੁੱਗ ਵਿੱਚ ਵੀ ਸੱਭਿਆਚਾਰ ਦੀ ਮਾਰ ਨੂੰ ਸਭ ਤੋਂ ਵੱਡੀ ਮਾਰ ਸਮਝਿਆ ਜਾਂਦਾ ਹੈ। ਕੋਈ ਵੀ ਕੌਮ ਆਪਣੇ ਉੱਤਮ, ਵੱਡਮੁੱਲੇ ਅਤੇ ਖੁਸ਼ਹਾਲ ਵਿਰਸੇ ਅਤੇ ਸੱਭਿਆਚਾਰ ਪਰ ਮਾਣ ਕਰਕੇ ਭਵਿੱਖ ਲਈ ਆਪਣੇ ਵਿਕਾਸ ਦੀਆਂ ਬੁਣਤੀਆਂ ਬੁਣਦੀ ਹੈ। ਆਪਣੇ ਬਜ਼ੁਰਗਾਂ ਵਲੋਂ ਬਣਾਏ ਅਤੇ ਹੰਢਾਏ ਸੱਭਿਆਚਾਰ ਤੋਂ ਉਸਨੂੰ ਚੰਗੀ ਸੇਧ ਮਿਲਦੀ ਹੈ ਅਤੇ ਉਹ ਸਮਾਜ ਆਪਣੇ ਇਸੇ ਵਿਰਸੇ ਨੂੰ ਹੋਰ ਮਨੋਰੰਜਕ, ਦਿਲਕਸ਼ ਅਤੇ ਰੰਗੀਨ ਬਣਾਉਣ ਦਾ ਯਤਨ ਕਰਦਾ ਹੈ। ਕੋਈ ਵੀ ਸਮਾਜ ਆਪਣੇ ਪੁਰਾਣੇ ਸੱਭਿਆਚਾਰ ਨੂੰ ਭੁੱਲ ਕੇ ਵਿਕਾਸ ਦੀ ਨਵੀਂ ਰਾਹ ਨਹੀਂ ਅਪਣਾ ਸਕਦਾ।

ਆਪਣੇ ਸੱਭਿਆਚਾਰ ਅਤੇ ਵਿਰਸੇ ਦੀ ਸੰਭਾਲ ਲਈ ਸਰਕਾਰਾਂ ਨੂੰ ਵਿਸ਼ੇਸ਼ ਮਹਿਕਮੇ ਬਣਾ ਕੇ ਲੋਕਾਂ ਨੂੰ ਉਨ੍ਹਾਂ ਦੇ ਪੁਰਾਣੇ ਸੱਭਿਆਚਾਰ ਵਾਰੇ ਜਾਗਰੂਕ ਕਰਨਾ ਚਾਹੀਦਾ ਹੈ ਅਤੇ ਵਿਸ਼ੇਸ਼ ਉਪਰਾਲੇ ਕਰਕੇ ਸਮਾਜ ਦੇ ਸਮੂਹ ਅੰਗਾਂ ਨੂੰ ਉਨ੍ਹਾਂ ਦੇ ਸਨਮਾਨ ਯੋਗ ਸੱਭਿਆਚਾਰ ਅਤੇ ਵਿਰਸੇ ਨਾਲ ਜੋੜਨਾ ਚਾਹੀਦਾ ਹੈ। ਆਪਣੇ ਪੁਰਾਣੇ ਸੱਭਿਆਚਾਰ ਅਤੇ ਸਦੀਆਂ ਪੁਰਾਣੇ ਵਿਰਸੇ ਤੋਂ ਵਿਸਰਿਆ ਸਮਾਜ ਬੁਰੀ ਤਰ੍ਹਾਂ ਨਾਲ ਤਿੜਕ ਜਾਂਦਾ ਹੈ। ਇਸ ਤਰ੍ਹਾਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਕਿਸੇ ਵੀ ਸਮਾਜ ਦੀ ਸ਼ਾਨ ਸਮਾਜ ਦੇ ਸਮਾਜਿਕ ਪ੍ਰਾਣੀਆਂ ਦੀ ਸਿਹਤ, ਸਿੱਖਿਆ ਅਤੇ ਸੱਭਿਆਚਾਰ ਤੇ ਪੂਰੀ ਤਰ੍ਹਾਂ ਨਿਰਭਰ ਕਰਦੀ ਹੈ।

98764-52223

----- 0 -----

## ਸੀਰੀ

*ਰਣਜੀਤ ਆਜ਼ਾਦ ਕਾਂਝਲਾ*

.... ਲਉ ਸਰਦਾਰ ਜੀ ਪਹਿਲੇ ਤੋੜ ਦੀ ਐ ਬਹਿਜਾ... ਬਹਿਜਾ... ਕਰਾ ਦੂ...। ਕੇਰਾਂ ਸੰਘ ਵਿਚੋਂ ਉਤਰਣ ਦੀ ਦੇਰ ਐ...। ਨੌਕਰ ਨੇ ਆਪਣੇ ਰੰਗੀਨ ਮਿਜ਼ਾਜ ਸਰਦਾਰ ਦੇ ਹੱਥਾਂ ਵਿੱਚ ਤਾਜ਼ੀ ਕੱਢੀ ਰੂੜੀ ਮਾਰਕਾ ਦਾ ਪੌਣਾ ਗਿਲਾਸ ਥਮਾਉਂਦਿਆਂ ਚਾਪਲੂਸੀ ਲਹਿਜ਼ੇ ਵਿੱਚ ਕਿਹਾ।

ਗੱਟ...ਗੱਟ... ਕਰਕੇ ਇਕੋ ਡੀਕ ਵਿੱਚ ਗਿਲਾਸ ਖਾਲੀ ਕਰਦਿਆਂ ਸਰਦਾਰ ਨੇ ਆਵਾਜ਼ ਕੱਢੀ, ਸੱਚੀ ਓਏ ਖੇਮਿਆ...। ਚੀਜ਼ ਨੰਬਰ ਇੱਕ ਐ...। ਸਰਦਾਰ ਨੂੰ ਕੁਝ ਲੋਰ ਜਿਹਾ ਆ ਗਿਆ ਸੀ।

...ਮਖਿਆ... ਮਾਲਕੋ...। ਫੇਰ ਤੁਹਾਨੂੰ ਇਕ ਨਮੀ ਕਬੂਤਰੀ ਦੇ ਦਰਸ਼ਨ ਕਰਵਾਈਏ ਜੀ...। ਉਹ ਆਪਣੇ ਜੀ ਵਿਹੜੇ ਵਾਲੇ ਗੇਜੇ ਦੇ ਮੁੰਡੇ ਦਾ ਤਾਜ਼ਾ-ਤਾਜ਼ਾ ਵਿਆਹ ਹੋਇਐ, ਉਹ ਦੀ ਵਹੁੱਟੀ ਕੀ ਐ ਪਟਾਕਾ...। ਨਿਰਾ... ਪਟਾਕੇ...। ਵੇਖ ਕੇ ਸਰਦਾਰ ਜੀ ਚਿੱਤ ਘਊ...ਮਊ ਕਰਨ ਲੱਗ ਜਾਂਦੈ...। ਨੌਕਰ ਕੂਲੀ ਜੀਭ ਨਾਲ ਸਰੂਰ ਵਿੱਚ ਆਇਆ ਕਹਿ ਰਿਹਾ ਸੀ।

...ਅੱ..ਛ..ਛਾ...। ਸਰਦਾਰ ਨੇ ਐਨਾ ਕਹਿੰਦਿਆਂ ਹੀ ਇੱਕ ਹੋਰ ਹਾੜ੍ਹਾ ਅੰਦਰ ਸੁਟਿਆ ਤੇ ਕਹਿਣ ਲੱਗਾ, ਐਤਕੀਂ ਫੇਰ ਜੁੱਗੀ ਨੂੰ ਸੀਰੀ (ਸਾਂਝੀ) ਰਲਾ ਲੈਂਦੇ ਆ ਕਿਉਂ ਖੇਮਿਆ...। ਗੱਲ ਬਣੀ ਕਿ ਨਹੀਂ...। ਸਰਦਾਰ ਤੇ ਨੌਕਰ ਖਿੜ-ਖਿੜਾ ਕੇ ਹੱਸੇ ਤੇ ਪਤਾ ਹੀ ਨਾ ਲੱਗਿਆ, ਬਾਕੀ ਰਹਿੰਦੀ ਰੂੜੀ-ਮਾਰਕਾ ਬੋਤਲ ਕਦ ਖਾਲੀ ਕਰ ਵਗਾਹ ਮਾਰੀ।

094646-97781

----- 0 -----

## ਪੁੱਠਾ ਗੇੜਾ

*ਬਲਜੀਤ ਸਿੰਘ ਫਿਡਿਆਂਵਾਲਾ*

ਪੜ੍ਹਾਈ ਪੱਖੋਂ ਤਾਂ ਮੋਹਣੀ ਦਾ ਹੱਥ ਪਹਿਲਾਂ ਹੀ ਤੰਗ ਸੀ, ਬਾਪੂ ਦੀਆਂ ਨਿੱਤ ਦੀਆਂ ਝਿੜਕਾਂ ਸੁਣ ਸੁਣ ਕੇ ਖੇਤੀ ਵਲੋਂ ਵੀ ਉਸ ਦਾ ਮਨ ਉਚਾਟ ਹੋ ਗਿਆ। ਨਿੱਤ ਦੀ ਡਾਂਟ ਤੋਂ ਤੰਗ ਆ ਕੇ ਇੱਕ ਦਿਨ ਬੇਬੇ ਨੂੰ ਕਹਿ ਗਿਆ ਬਈ ਹੁਣ ਮੈਂ ਨੀ ਘਰ ਆਉਣਾ ਜਦ ਤੱਕ ਮੈਂ ਕੁਛ ਬਣਦਾ ਨੀਂ। ਘਰੋਂ ਐਸਾ ਗਿਆ ਕਿ ਕਈ ਦਿਨ ਮੁੜਿਆ ਨਾ। ਬੇਬੇ ਬੁੱਢੀ ਵਿਚਾਰੀ ਫਿਕਰ ਕਰਿਆ ਕਰੇ.... ਪਤਾ ਨੀ ਕਿੱਥੇ ਹੋਣਾ ..... ਭੁੱਖਣ ਭਾਣਾ ਹੀ ਨਾ ਹੋਵੇ ਕਿਤੇ...? ਬਾਪੂ ਨੇ ਕਹਿਣਾ ਘਰ ਵਰਗੀ ਮੌਜ ਨੀ ਮਿਲਣੀ ... ਆਪੇ ਆ ਜੂ ਜਦ ਭੁਖਾ ਮਰੂ.... ਕੋਈ ਨੀ ਦਿੰਦਾ ਪੱਕੀਆਂ ਪਕਾਈਆਂ। ਜਿੱਦਣ ਮੈਲ ਚੜ੍ਹੀ ਨਾ ਕੱਪੜਿਆਂ ਨੂੰ ਗੋਡੇ ਗੋਡੇ ... ਆਪੇ ਆ ਜੂ।

ਚੌਥੀ ਵਿੱਚ ਪੜ੍ਹਦਾ ਛੋਟਾ ਪੋਤਾ ਬਾਪੂ ਨੂੰ ਬੁਲਾਉਣ ਗਿਆ ਮੋਟਰ ਤੋਂ ਕਿ ਘਰੇ ਬਾਬਾ ਜੀ ਆਏ ਨੇ ... ਥੋਨੂੰ ਬੁਲਾਂਛਿਆ। ਬਾਪੂ ਨੇ ਵੇਖਿਆ ਚਿੱਟੇ ਕੱਪੜੇ, ਗੋਲ ਚਿੱਟੀ ਪੱਗੜੀ ਤੇ ਵਧਾਈ ਹੋਈ ਦਾੜ੍ਹੀ ਵਾਲਾ ਨੌਜਵਾਨ ਮੋਟੇ ਪਾਵਿਆਂ ਵਾਲੇ ਮੰਜੇ ਤੇ ਵਿਛਾਏ ਕੰਬਲ ਤੇ ਚੌਂਕੜੀ ਮਾਰ ਕੇ ਬੈਠਾ ਹੈ ਤੇ ਉਸ ਦੀ ਘਰਵਾਲੀ ਪੱਖੀ ਝੱਲ ਰਹੀ ਹੈ। ਨੌਜਵਾਨ ਦੱਸ ਰਿਹਾ ਸੀ ਕਿ ਮਾਈ ਬੜਾ ਕੱਠ ਹੁੰਦਾ ਮੱਸਿਆ ਵਾਲੇ ਦਿਨ.... ਬੀਬੀਆਂ ਦੁੱਧ ਵਾਲੇ ਡੋਲੂ ਭਰ ਭਰ ਕੇ ਘਰੋਂ ਲੈ ਕੇ ਆਉਂਦੀਆਂ ਨੇ ਤੇ ਸਰੋਵਰ ਵਿਚੋਂ ਜਲ ਭਰ ਭਰ ਕੇ ਲੈ ਜਾਂਦੀਆਂ ਨੇ... ਵਾਹਵਾ ਕੰਮ ਚਲਦਾ ਸੰਤਾਂ ਦਾ....। ਤੇ ਤੂੰ ਕੀ ਕਰਦਾਂ ਓਥੇ .... ਆਉਂਦੇ ਸਾਰ ਬਾਪੂ ਨੇ ਠਾਹ ਸੋਟਾ ਮਾਰਿਆ ਪੁੱਤਰ ਨੂੰ ਪਛਾਣ ਕੇ। ਜਦੋਂ ਸੰਤਾਂ ਦਾ ਦੀਵਾਨ ਲੱਗਦੈ ਨਾ.... ਮੈਂ ਓਥੇ ਤਬਲਾ ਵਜਾਉਂਦਾ ਹੁੰਦਾ ਬਾਪੂ ਸੰਤਾਂ ਨਾਲ। ਸੁਣ ਕੇ ਬਾਪੂ ਨੇ ਆਪਣਾ ਗੁੱਸਾ ਕੱਢਦਿਆਂ ਕਿਹਾ... ਮੈਨੂੰ ਪਤੈ ਤੂੰ ਸਾਰੀ ਉਮਰ ਕੋਈ ਢੰਗ ਦਾ ਕੰਮ ਕਰ ਈ ਨੀ ਸਕਦਾ। ਓਇ ਨੋਟ ਹਰਮੋਨੀਵਾਜੇ ਤੇ ਚੜ੍ਹਦੇ ਐ ਤੇ ਤੂੰ ਓਥੇ ਤਬਲਾ ਵਜਾਉਂਦਾ ਫਿਰਦਾ।

ਮੈਂ ਸੋਚਿਆ ਕਿ ਆਹ ਦਿਤੈ ਬਾਪੂ ਨੇ ਪੁੱਠਾ ਗੇੜਾ...।

**9888515261**

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਜ਼ਹਿਰੀ ਡੰਗ ❀

ਹਾਲ ਹੋਇਆ ਕਿਰਸਾਨੀ ਦਾ ਅੱਜ ਮੰਦਾ,
ਚਿੱਟੇ ਮੱਛਰ ਨੇ ਨਰਮਾ ਚੱਟਿਆ ਏ।
ਤੋਤੇ ਉੱਡ ਗਏ ਅੰਬੀਆਂ ਟੁੱਕ ਕੇ ਤੇ,
ਨਫਾ, ਡੀਲਰਾਂ, ਅਫਸਰਾਂ ਖੱਟਿਆ ਏ।
ਭ੍ਰਿਸ਼ਟਾਚਾਰ ਦੇ ਮੱਛਰ ਦਾ ਡੰਗ ਜ਼ਹਿਰੀ,
ਏਹਨੇ ਥਾਂ ਥਾਂ ਲੋਕਾਂ ਨੂੰ ਕੱਟਿਆ ਏ।
ਜੋ ਜੋ ਕੈਲਵੀ ਸਾਹਮਣੇ ਬੀਤਦਾ ਏ,
ਉਹਦੀ ਕਲਮ ਨੇ ਉਹ ਹੀ ਛੱਟਿਆ ਏ।

----- 0 -----

### ❀ ਮੇਰੀ ਮਾਲਕੀ ❀

ਕੋਈ ਆਖਦਾ: 'ਇਹ ਜ਼ਮੀਨ ਮੇਰੀ',
ਕੋਈ ਆਖਦਾ: 'ਇਹ ਮਕਾਨ ਮੇਰਾ'।
ਕੋਈ ਆਖਦਾ: 'ਏਥੇ ਤਾਂ ਮੈ ਰਹਿਨਾ',
'ਘਰ ਪਿਆ ਜੋ ਸਾਰਾ ਸਾਮਾਨ ਮੇਰਾ'।
ਕੋਈ ਲੜਦਾ ਝਗੜਦਾ ਪੈਸਿਆਂ ਤੋਂ,
ਕੋਈ ਆਖਦਾ: 'ਮੰਨੋ ਫੁਰਮਾਨ ਮੇਰਾ'।
ਸਾਰੀ ਦੁਨੀਆਂ ਦਾ ਦੁੱਖ ਤੇ ਦਰਦ ਮੇਰਾ,
ਆਖੇ ਕੈਲਵੀ: 'ਇਹ ਜਹਾਨ ਮੇਰਾ'।

----- 0 -----

### ❀ ਅੱਗ ਚਾਰ ਚੁਫੇਰੇ ❀

ਨੇਤਾ, ਕੂੜ ਦਾ ਘੱਟਾ ਨਿੱਤ ਛਾਣਦੇ ਨੇ,
ਘੱਟਾ ਜਨਤਾ ਦੀਆਂ ਅੱਖਾਂ ਵਿੱਚ ਪਾਈ ਜਾਂਦੇ।
ਉਲਟੇ ਸਿੱਧੇ ਅੱਗ ਲਾਊ ਬਿਆਨ ਦੇ ਕੇ,
ਅੱਗ ਚਾਰ ਚੁਫੇਰੇ ਮਘਾਈ ਜਾਂਦੇ।
ਅਮਨ ਸ਼ਾਂਤੀ ਪਰਾਲੀ ਦੇ ਵਾਂਗ ਫੂਕਣ,
ਧੂੰਆਂ ਨਫਰਤ ਦਾ ਹੋਰ ਫੈਲਾਈ ਜਾਂਦੇ।
ਸੁੱਕੇ ਕੱਪੜੇ ਤੇ ਸਾਬਣ ਮਲੀ ਜਾਂਦੇ,
ਨਾਅਰੇ ਨਿੱਤ ਵਿਕਾਸ ਦੇ ਲਾਈ ਜਾਂਦੇ।

----- 0 -----

### ❀ ਚੰਗੀ ਨੀਤ / ਚੰਗੀ ਨੀਤੀ ❀

ਚੰਗੀ ਨੀਤ ਹੋਵੇ ਚੰਗੀ ਬਣੇ ਨੀਤੀ,
ਨੀਤੀ, ਉਹ ਹੋਵੇ, ਜਿਹੜੀ ਠੋਸ ਹੋਵੇ।
ਨੀਤੀ ਘਾੜੇ ਦੀ ਜੇ ਬਦਨੀਤ ਹੋਵੇ,
ਓਦੋਂ ਨੀਤੀ ਵੀ ਮੱਝ ਦਾ ਫੋਸ ਹੋਵੇ।
ਜਨਤਾ ਪਿਸਦੀ, ਵਿਦਰੋਹ ਦੀ ਅੱਗ ਭੜਕੇ,
ਫੁੱਟੇ ਬੇਚੈਨੀ, ਥਾਂ ਥਾਂ ਰੋਸ ਹੋਵੇ।
ਹੁਣ ਦੇ ਹਾਕਿਮ ਤਾਂ ਕੈਲਵੀ ਬਣੇ ਡਾਕੂ,
ਸਾਨੂੰ ਵੇਖ ਕੇ ਬਹੁਤ ਅਫਸੋਸ ਹੋਵੇ।

----- 0 -----

### ❀ ਵਜ਼ੀਰ ਦੀ ਚਿੱਟ ❀

ਲੀਡਰ ਲੋਕਾਂ ਨੂੰ ਕੋਸਦੇ ਦਿਨੇ ਰਾਤੀਂ,
ਲੋਕ, ਲੀਡਰਾਂ ਨੂੰ ਰਹੇ ਪਿੱਟ ਮੀਆਂ।
ਲੋਕ ਰਾਜ ਅਸਾਡੇ ਨਹੀਂ ਮੇਚ ਆਇਆ,
ਲੋਕ ਰਾਜ ਦੇ ਅਸੀਂ ਨਹੀਂ ਫਿੱਟ ਮੀਆਂ।
ਠਾਣੇ ਦਫਤਰੀਂ ਉਹਦਾ ਹੈ ਕੰਮ ਹੁੰਦਾ,
ਜੀਹਨੂੰ ਦੇਵੇ ਵਜ਼ੀਰ ਕੋਈ ਚਿੱਟ ਮੀਆਂ।
ਤਪ ਕੇ ਅਨੁਭਵ ਵਿਚੋਂ ਕੈਲਵੀ ਸ਼ਬਦ ਨਿਕਲੇ,
ਜਿਵੇਂ ਨਿਕਲਦੀ ਭੱਠੇ ਵਿਚੋਂ ਇੱਟ ਮੀਆਂ।

----- 0 -----

*9878381474*

16 ਜਨਵਰੀ ਪ੍ਰਕਾਸ਼ ਦਿਵਸ 'ਤੇ

## ਗੁਰੂ ਗੋਬਿੰਦ ਸਿੰਘ ਦੇ ਨਾਲ ਦਾ

ਰਮੇਸ਼ ਬੱਗਾ ਚੋਹਲਾ

ਨਾ ਕੋਈ ਹੋਇਆ ਨਾ ਕੋਈ ਹੋਣਾ,
ਗੋਬਿੰਦ ਸਿੰਘ ਦੇ ਨਾਲ ਦਾ।
ਸਰਬੰਸ ਵਾਰ ਕੇ ਸਾਰਾ,
ਜਿਸ ਕੀਤਾ ਸੀ ਸ਼ੁਕਰ ਅਕਾਲ ਦਾ।
ਧੰਨ ਧੰਨ ਗੁਰੂ ਤੇਗ ਬਹਾਦਰ ਧੰਨ ਧੰਨ ਹੈ ਗੁਜਰੀ ਮਾਈ,
ਪਟਨੇ ਸ਼ਹਿਰ ਦੀ ਧਰਤੀ ਧੰਨ ਜਿਥੇ ਪ੍ਰਗਟੀ ਜੋਤ ਇਲਾਹੀ,
ਭਾਗਾਂ ਵਾਲਾ ਦਿਨ ਸੀ ਚੜ੍ਹਿਆ ਛਿਆਠਵਿਆਂ ਦੇ ਸਾਲ ਦਾ।
ਨਾ ਕੋਈ ਹੋਇਆ......................... ।

ਪੰਡਤ ਚੱਲ ਕਸ਼ਮੀਰੋਂ ਤੋਂ ਆਏ ਕਰਕੇ ਆਸ ਵਡੇਰੀ
ਪਿਤਾ ਤੋਰਿਆ ਦਿੱਲੀ ਵੱਲ ਨੂੰ ਦਿਲ ਵਿਚ ਰੱਖ ਦਲੇਰੀ
ਪੁਰਾ ਸੀ ਬੁਲੰਦ ਹੌਂਸਲਾ ਇੱਕ ਨੌਂ ਸਾਲ ਦੇ ਬਾਲ ਦਾ।
ਨਾ ਕੋਈ ਹੋਇਆ......................... ।

ਆਨੰਦਪੁਰ ਸਾਹਿਬ ਦੀ ਧਰਤੀ ਉੱਤੇ ਖੇਡੀ ਖੇਡ ਨਿਆਰੀ,
ਚਿੜੀਆਂ ਤਾਂਈ ਲਗਾਉਂਣੀ ਦੱਸੀ ਬਾਜਾਂ ਸੰਗ ਉਡਾਰੀ,
ਗਿੱਦੜੋਂ ਸ਼ੇਰ ਬਣਾ ਕੇ ਸਤਿਗੁਰ ਕੀਤਾ ਕੰਮ ਕਮਾਲ ਦਾ।
ਨਾ ਕੋਈ ਹੋਇਆ......................... ।

ਨਾਸ ਜ਼ੁਲਮ ਦਾ ਕਰਨ ਵਾਸਤੇ ਸੀ ਸਾਜ਼ੇ ਪੰਜ ਪਿਆਰੇ.
ਪੀ ਗਏ ਜ਼ਾਮ ਸ਼ਹਾਦਤ ਪਰ ਨਾ ਸਿੱਖੀ ਸਿਦਕ ਤੋਂ ਹਾਰੇ,
ਸਵਾ ਲੱਖ ਨਾਲ ਇੱਕ ਲੜਾਉਣਾ, ਮੁੱਢ ਸੀ ਨਵੇਂ ਖ਼ਿਆਲ ਦਾ,
ਨਾ ਕੋਈ ਹੋਇਆ......................... ।

ਮਜ਼ਲੂਮਾਂ ਦੀ ਰਾਖੀ ਕੀਤੀ ਜਿਸ ਬਣ ਕੇ ਸੰਤ ਸਿਪਾਹੀ,
'ਚੋਹਲਾ' ਵਾਲਾ 'ਬੱਗਾ' ਲਿਖਦਾ ਹੈ ਉਸ ਦੀ ਵਡਿਆਈ,
ਦੇ ਕੇ ਮਾਣ ਨਿਮਾਣਿਆਂ ਨੂੰ ਜਿਹੜਾ, ਜੀਵਨ ਜਾਚ ਸਿਖਾਲਦਾ।
ਨਾ ਕੋਈ ਹੋਇਆ ਨਾ ਕੋਈ ਹੋਣਾ,
ਗੋਬਿੰਦ ਸਿੰਘ ਦੇ ਨਾਲ ਦਾ।

9463132719

----- 0 -----

## ਕਲਗੀਧਰ ਦੇ ਕੌਤਕ

ਕਰਮ ਸਿੰਘ ਕਰਮ

ਮੇਰੇ ਕਲਗੀਧਰ ਦਸਮੇਸ਼ ਦੇ, ਸੁਣ ਲਓ ਕੌਤਕ ਭਾਰੇ।
ਉਨ੍ਹਾਂ ਵਿੱਚ ਗੜ੍ਹੀ ਚਮਕੌਰ ਦੇ, ਕੀਤੇ ਕੰਮ ਨਿਆਰੇ।

ਜਦ ਮੰਨਕੇ ਹੁਕਮ ਉਹ ਪੰਥ ਦਾ, ਛੱਡਣ ਗੜ੍ਹੀ ਸੀ ਲੱਗੇ।
ਕਹਿੰਦੇ ਸੁਣ ਲਓ ਮੇਰੇ ਸੂਰਿਓ, ਤੁਸੀਂ ਸ਼ੇਰ ਹੋ ਬੱਗੇ।

ਅੱਜ ਸਮਾਂ ਹੈ ਉਹ ਆ ਗਿਆ, ਜੀਹਨੂੰ ਜੱਗ ਨਾ ਭੁੱਲੂ।
ਹੁਣ ਮੰਨੂਵਾਦ ਦੇ ਜ਼ੁਲਮ'ਚ, ਮੇਰਾ ਸਿੰਘ ਨਾ ਰੁੱਲੂ।

ਗੱਲ ਕਹਿਕੇ ਇਹ ਗੁਰੂ ਨੇ, ਸੋਧਿਆ ਅਰਦਾਸਾ।
ਅੱਜ ਪਾਤਸ਼ਾਹੀ ਓਹਨੂੰ ਬਖਸ਼ਣੀ, ਜੋ ਹੈ ਜੁੱਗਾਂ ਤੋਂ ਦਾਸਾ।

ਕੋਲ ਸੰਗਤ ਸਿੰਘ ਨੂੰ ਸੱਦ ਕੇ, ਇਹ ਗੱਲ ਸੁਣਾਤੀ।
ਲਾਹ ਕਲਗੀ ਆਪਣੀ ਗੁਰੂ ਨੇ, ਉਹਦੇ ਸੀਸ ਸਜਾਤੀ।

ਨਾਲੇ ਆਪਣੇ ਸ਼ਾਸ਼ਤਰ ਸੌਂਪਤੇ, ਬਸਤਰ ਵੀ ਨਿਆਰੇ।
ਭੱਥਾ ਤੇ ਤੀਰ ਕਮਾਨ ਵੀ, ਕਹਿੰਦੇ ਫੜ੍ਹ ਲੈ ਪਿਆਰੇ।

ਉਹਨੂੰ ਆਪਣੀ ਜਗ੍ਹਾ ਬਿਠਾਲ ਕੇ, ਛੱਡੇ ਪੰਜ ਜੈਕਾਰੇ।
ਕਿਹਾ ਹੁਕਮ ਕਮਾਂਡਰ ਚੀਫ਼ ਦੇ, ਤੁਸੀਂ ਮੰਨਿਓਂ ਸਾਰੇ।

ਕਹਿੰਦੇ ਇੱਥੋਂ ਅਸੀਂ ਹੈ ਜਾਵਣਾ, ਹੁਣ ਮਾਰਕੇ ਤਾੜੀ।
ਤਾਹੀਂ ਜੁਗਾਂ ਜੁਗੰਤਰ ਫਲੂਗੀ, ਮੇਰੀ ਫੁਲਵਾੜੀ।

ਨਾ ਜ਼ਾਲਮ ਅੱਗੇ ਝੁਕਜਿਓ, ਨਾ ਪਿੱਠ ਭਵਾਇਓ।
ਨਾ ਹੀ ਜਿਉਂਦੇ ਜੀਅ ਮੇਰੇ ਖਾਲਸਾ, ਦੁਸ਼ਮਣ ਹੱਥ ਆਇਓ।

ਅਣਖਾਂ ਦੇ ਸੂਰੇ ਗੁਰੂ ਦਾ, ਸੀ ਹੁਕਮ ਵਜਾ ਗਏ।
ਆਖਰੀ ਆਪਣੇ ਦਮਾਂ ਨਾਲ, ਉਹ ਫ਼ਰਜ਼ ਨਿਭਾ ਗਏ।

ਅੱਜ ਇਸ ਇਤਿਹਾਸਕ ਸੱਚ ਨੂੰ, ਕਈ ਜਾਣ ਛੁਪਾਉਂਦੇ।
ਕਿਵੇਂ ਆਪਣੇ ਆਪ ਨੂੰ 'ਕਰਮ' ਹੈ, ਉਹ ਸਿੱਖ ਕਹਾਉਂਦੇ ?

0121 526 6099

----- 0 -----

# ਚਮਕੌਰ ਦੀ ਜੰਗ

*ਸੁਰਿੰਦਰ ਸਿੰਘ ਖਾਲਸਾ*

ਜੰਗ ਚਮਕੌਰ ਦੀ 'ਨਵੇਕਲੀ ਏ ਦੁਨੀਆਂ ਦੇ ਇਤਿਹਾਸ ਅੰਦਰ, ਹੋਰ ਏਦਾਂ ਦੀ ਹੋਈ ਕੋਈ 'ਲੜਾਈ ਤਾਂ ਨਹੀਂ ਸੀ।
ਇਹ ਜੰਗ,ਨਾ ਜ਼ਰ,ਨਾ ਜੋਰੂ ਅਤੇ ਨਾ ਹੀ ਜਮੀਨ ਖਾਤਰ ਸੀ, ਰਾਜਨੀਤਕਾਂ ਦੀ ਵੀ ਕੋਈ 'ਉਣਤਾਈ' ਤਾਂ ਨਹੀਂ ਸੀ।
ਜ਼ੁਲਮ ਵਿਰੁਧ ਅਤੇ ਖਾਲਸੇ ਦੀ ਆਨ ਖਾਤਰ,ਧਰਮ ਯੁੱਧ ਸੀ, ਆਮ ਲੜਾਈਆਂ ਜਿਹੀ ਕੋਈ ਲੜਾਈ ਤਾਂ ਨਹੀਂ ਸੀ।
ਇਕ ਪਾਸੇ ਲੱਖਾਂ ਦੀ ਤਦਾਦ ਵਿਚ ਮੁਲਖੀਆ ਸੀ, ਸਿਪਾਹੀਆਂ ਅਤੇ ਹਥਿਆਰਾਂ ਦੀ ਕੋਈ ਅੰਤਤਾਈ ਤਾਂ ਨਹੀਂ ਸੀ।
ਦੁਸ਼ਮਨ ਕਾਹਲੇ ਸਨ ਹਮਲਾ ਕਰਨ ਦੇ ਲਈ,ਵਜੀਦ ਖਾਨ' ਤੇ ਉਸਦੀ 'ਫੌਜ ਨੂੰ ਆਉਂਦੀ 'ਟਿਕਾਈ ਤਾਂ ਨਹੀਂ ਸੀ।
ਪਰ ਅੱਗੇ ਲੱਗਨ' ਨੂੰ ਕੋਈ 'ਜਰਨੈਲ' ਤਿਆਰ ਨਹੀਂ ਸੀ, ਪਿੱਛਲੇ ਨੁਕਸਾਨ ਦੀ ਵੀ ਹੋਈ 'ਭਰਪਾਈ ਤਾਂ ਨਹੀਂ ਸੀ।
ਇਧਰ ਭੁੱਖਣ ਭਾਣੇ, ਗਿਣਤੀ ਦੇ ਚਾਲੀ ਕੁ 'ਸਿੰਘ' ਹੈ ਸਨ, ਕਈ ਰਾਤਾਂ ਤੋਂ ਨੀਂਦ ਦੀ ਝੱਪਕੀ ਪਾਈ ਤਾਂ ਨਹੀਂ ਸੀ।
ਇਕ ਉਨੀਂਦਰਾ' ਅਤੇ ਦੂਜੀ ਸੀ 'ਬੇ-ਅਰਾਮੀ, ਉਪਰੋਂ ਕੱਚੀ ਗੜ੍ਹੀ ਸੀ ਕੋਈ ਕਿਲੇ ਵਾਲੀ ਪਕਿਆਈ ਤਾਂ ਨਹੀਂ ਸੀ।
ਉਪਰੋਂ ਕਹਿਰਾਂ ਦੀ ਠੰਡ ਅਤੇ ਮਹੀਨਾ ਪੋਹ ਦਾ ਸੀ, ਇਸ ਹਾਲਤ 'ਚ ਵੀ ਖਾਲਸੇ ਨੇ 'ਹਿੰਮਤ ਗਵਾਈ ਤਾਂ ਨਹੀਂ ਸੀ।
ਗਿਣਤੀ ਦੇ ਹਥਿਆਰ' ਸਨ,ਤੀਰ ਕਮਾਨ,ਤੇਗਾਂ,ਵਿਛੜੇ' ਹੋਏ ਪਰਿਵਾਰਾਂ ਦੀ 'ਖਬਰ ਵੀ ਕੋਈ ਆਈ ਤਾਂ ਨਹੀਂ ਸੀ।
ਭਾਰੀ ਫੌਜ' ਦੁਸ਼ਮਨ ਦੀ ਨੇ ਹਮਲਾ ਕੀਤਾ, ਪਰ ਗੜ੍ਹੀ ਦੇ ਨਜਦੀਕ ਆਉਣ ਦੀ ਹਿਮੰਤ' ਹਾਲੇ ਆਈ ਤਾਂ ਨਹੀਂ ਸੀ।
ਗੁਰੂ ਜੀ ਨੇ ਵਿਉਂਤ ਬਣਾਕੇ ਮੁਕਾਬਲਾ ਸ਼ੁਰੂ ਕੀਤਾ,ਝੱਟ ਜਥਾ' ਮੈਦਾਨ ਨੂੰ ਤੋਰ ਦਿੱਤਾ,ਦੇਰ ਭੋਰਾ ਲਾਈ ਤਾਂ ਨਹੀਂ ਸੀ।
ਸਿੰਘਾਂ ਦੇ ਜਥੇ ਨੇ ਬਾਹਰ ਆ ਕੇ ਵੱਢ-ਟੁੱਕ ਕਰਤੀ,ਮੁਗਲਾਂ ਦੀ ਪਹਿਲਾਂ ਹੋਈ ਇਉਂ ਕਦੇ ਵੀ ਤਬਾਹੀ ਤਾਂ ਨਹੀਂ ਸੀ।
ਇਕ ਜਥਾ ਸ਼ਹੀਦ ਹੋਇਆ 'ਦੂਜਾ ਤੋਰ ਦਿੱਤਾ,ਪਿਆਰੇ ਸਿੰਘ, ਸਨ ਜਿਹਨਾਂ ਦੀ ਹੋਣੀ ਕਦੇ, ਭਰਪਾਈ ਤਾਂ ਨਹੀ ਸੀ।
ਥਾਪੜਾ ਦੇਕੇ ਅਜੀਤ ਸਿੰਘ ਨੂੰ ਕਿਹਾ ਸਤਿਗੁਰ ਮੈਦਾਨੇ ਜੰਗ ਜਾਅ, ਸਾਹਿਬਜ਼ਾਦੇ ਦੇਰ ਭੋਰਾ ਵੀ ਲਾਈ ਤਾਂ ਨਹੀਂ ਸੀ।
ਤੇਗ-ਏ ਜੌਹਰ' ਮੈਦਾਨ 'ਚ ਦੇਖ ਅਜੀਤ ਸਿੰਘ ਦੇ,ਵੈਰੀ ਕਹਿਣ ਕਿਤੇ ਬਿਜਲੀ ਅਸਮਾਨੋਂ ਲਿਸ਼ਕਾਈ ਤਾਂ ਨਹੀਂ ਸੀ।
ਆਖਿਰ ਬਾਬਾ ਅਜੀਤ ਸਿੰਘ ਜੀ' ਸ਼ਹੀਦ ਹੋ ਗਏ,ਏਹੋ ਜਿਹੀ 'ਸ਼ਹੀਦੀ' ਹਰ ਇਕ ਦੇ ਹਿੱਸੇ ਆਈ ਤਾਂ ਨਹੀਂ ਸੀ।
ਹੁਣ ਵਾਰੀ ਗੁਰਾਂ ਦੇ ਲਖਤ-ਏ ਜਿਗਰ ਬਾਬਾ ਜੁਝਾਰ ਸਿੰਘ ਦੀ ਸੀ, ਜਿਨ੍ਹਾਂ ਦੇ ਮੁੱਛ ਦਾੜ੍ਹੀ ਹਾਲੇ ਆਈ ਤਾਂ ਨਹੀ ਸੀ।
ਜੁਝਾਰ ਸਿੰਘ ਵੀ ਜੂਝ ਸ਼ਹੀਦੀ ਦਾ ਜਾਮ ਪੀਤਾ,ਅਮਾਨਤ ਅਦਾ ਹੂਈ, ਪਿਤਾ ਨੇ ਸ਼ੁਕਰ ਨੂੰ ਦੇਰ ਲਾਈ ਤਾਂ ਨਹੀਂ ਸੀ।
ਸੁਰਿੰਦਰਾ ਜੋਗੀ ਅਲ੍ਹਾ ਯਾਰਖਾਂ ਕਿਹਾ ਸੀ, ਤੀਰਥ ਏਕੋ ਚਮਕੌਰ ਹੈ ਹੋਰ ਕੋਈ ਥਾਂ ਇਸਦੇ ਸਮ ਆਈ ਤਾਂ ਨਹੀਂ ਸੀ।

94662-66708, 97287-43287

----- 0 -----

**ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ Font ਸਮੇਤ**
**E-Mail: bhaiditsinghpatrikachd @gmail.com 'ਤੇ ਭੇਜਣ।**

## ਨਵੇਂ ਸਾਲ ਦੇ ਸੂਰਜਾ

*ਪ੍ਰੋ: ਜਸਵੰਤ ਸਿੰਘ ਕੈਲਵੀ*

ਨਵੇਂ ਸਾਲ ਦੇ ਸੂਰਜਾ, ਰੰਗ ਮਜੀਠੀ ਘੋਲ
ਆਵੇ ਰੁੱਤ ਹੁਣ ਰਾਂਗਲੀ, ਪੰਛੀ ਕਰਨ ਕਲੋਲ।

ਨਵੇਂ ਸਾਲ ਦੇ ਸੂਰਜਾ, ਸੰਦਲੀ ਬਖਸ਼ ਸਵੇਰ,
ਧਰਤੀ ਮੌਲੇ, ਰੂਹ ਖਿੜੇ, ਬੀਅ ਚਾਨਣ ਦੇ ਕੇਰ।

ਨਵੇਂ ਸਾਲ ਦੇ ਸੂਰਜਾ, ਦੇ ਦੇ ਮੱਘਦੇ ਚਾਅ,
ਇਸ ਨੇਰ੍ਹੇ ਦੇ ਰਾਜ ਨੂੰ ਕਬਰਾਂ ਵਿੱਚ ਸਵਾ।

ਨਵੇਂ ਸਾਲ ਦੇ ਸੂਰਜਾ, ਕਰ ਸੁੱਚਾ ਇਕਰਾਰ,
ਸਾਡੇ ਸੁਹਣੇ ਚਮਨ ਵਿੱਚ, ਕਿੱਕਲੀ ਪਾਏ ਬਹਾਰ।

ਨਵੇਂ ਸਾਲ ਦੇ ਸੂਰਜਾ ! ਨੈਣੀਂ ਚਮਕੇ ਆਸ
ਪਾ ਤੂੰ ਸਾਡੀ ਝੋਲ ਵਿੱਚ, ਮਿਹਨਤ ਤੇ ਵਿਸ਼ਵਾਸ਼।

ਨਵੇਂ ਸਾਲ ਦੇ ਸੂਰਜਾ, ਬਦਲ ਸਮੇਂ ਦੀ ਤੋਰ,
ਰਹੇ ਨਾ ਕੋਈ ਜੱਗ ਵਿੱਚ, ਭੁੱਖਾ ਤੇ ਕਮਜ਼ੋਰ।

ਨਵੇਂ ਸਾਲ ਦੇ ਸੂਰਜਾ, ਦੇ ਸਾਨੂੰ ਵਰਦਾਨ,
ਖਿਦਮਤ ਕਰਕੇ ਖਲਕ ਦੀ ਬਣੀਏਂ ਅਸੀਂ ਮਹਾਨ।

98783-81474

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਜੈ ਗਣਤੰਤਰ! ਜੈ ਗਣਤੰਤਰ !!

**ਚਰਨ ਸੀਚੇਵਾਲਵੀ**

ਇਕ ਦੇਸ਼ ਦੇ ਪਿੰਡ ਅਸੀਂ ਹਾਂ,
ਇਕ ਪਿੰਡ ਦੇ ਸਭ ਖੱਤੇ,
ਇੱਕ ਖੱਤੇ ਦੇ ਰੁੱਖ ਅਸੀਂ ਹਾਂ,
ਇਕ ਰੁੱਖ ਦੇ ਸੱਭ ਪੱਤੇ।
ਪੱਤਾ ਪੱਤਾ ਇਕਸੁਰ ਹੋ ਕੇ ਗਾਓ,
ਮੇਰਾ ਇਹ ਗੁਰਮੰਤਰ,
ਜੈ ਗਣਤੰਤਰ ! ਜੈ ਗਣਤੰਤਰ !!
ਜਿਸ ਪੌਣ ਵਿੱਚ ਸਾਹ ਲੈਣਾ ਹੈ,
ਆ ਕੇ ਸ਼ਹਿਦ ਮਿਲਾਈਏ,
ਸੱਪਾਂ ਵਾਂਗੂੰ ਐਵੇਂ ਇਸ ਵਿੱਚ,
ਹੋਰ ਨਾ ਜ਼ਹਿਰ ਫੈਲਾਈਏ।
ਆ ਇਸ ਯੁੱਗ ਦੀ ਪੀੜਾ ਹਰੀਏ,
ਬਣ ਜ਼ਿੰਦਗੀ ਦਾ ਵੈਦ ਧਨੰਤਰ,
ਜੈ ਗਣਤੰਤਰ ! ਜੈ ਗਣਤੰਤਰ !!
ਰਹਿਣ ਸਦੀਵੀਂ ਖਿੜੀਆਂ ਏਥੇ,
ਅਮਨ ਦੀਆਂ ਗੁਲਜ਼ਾਰਾਂ।
ਜੇ ਕੋਈ ਇਸ ਦੀ ਮਹਿਕ ਉਜਾੜੇ,
ਬਣ ਜਾਈਏ ਤਲਵਾਰਾਂ।
ਤਾਂ ਕਿ ਅਗਨ ਸੁਤੰਤਰਤਾ ਦੀ,
ਘਰ ਘਰ ਬਲਦੀ ਰਹੇ ਨਿਰੰਤਰ,
ਜੈ ਗਣਤੰਤਰ ! ਜੈ ਗਣਤੰਤਰ !!
ਸ਼ਾਲਾ ! ਦੇਸ਼ ਮੇਰੇ ਦੀ ਧਰਤੀ,
ਹੋਰ ਵੀ ਹੋਵੇ ਸੁਹਾਣੀ।
ਆ ਕਿ ਆਪਣੇ ਲਹੂ ਨਾਲ ਲਿਖੀਏ,
ਇਸਦੀ ਨਵੀਂ ਕਹਾਣੀ।
ਚਰਨ ਅਜੇਹੀ ਕਰੋ ਕਲਪਨਾ,
ਅਮਰ ਰਹੇ ਜੋ ਜੁਗਾਂ-ਜੁਗੰਤਰ,
ਜੈ ਗਣਤੰਤਰ ! ਜੈ ਗਣਤੰਤਰ !!

*98888-02323*

----- 0 -----

## ਦੂਜਾ ਫ਼ਲਸਤੀਨ

*ਹਰਬੰਸ ਸਿੰਘ ਸ਼ਾਨ*

ਅੱਜ ਭਾਵੇਂ ਸਾਨੂੰ ਇਸ ਗੱਲ ਦਾ ਆਉਣਾ ਨਹੀਂ ਯਕੀਨ।
ਦੇਸ਼ ਪੰਜਾਬ ਬਣਾਉਣਾ ਇਨ੍ਹਾਂ ਨੇ ਦੂਜਾ ਫ਼ਲਸਤੀਨ।
ਸਾਜਸ਼ ਨਾਲ ਪ੍ਰਵਾਸੀਆਂ ਨੂੰ ਵਸਾ ਰਹੇ ਏਥੇ।
ਸਿੱਖਾਂ ਨੂੰ ਘੱਟ-ਗਿਣਤੀ ਨੇ ਬਣਾ ਰਹੇ ਏਥੇ।
ਚਾਲੂ ਇਨ੍ਹਾਂ ਨੇ ਰੱਖੀ ਹੋਈ ਏ ਦੇ ਕੇ ਤੇਲ ਮਸ਼ੀਨ।
ਦੇਸ਼ ਪੰਜਾਬ.................. ।

ਇਜ਼ਰਾਈਲ ਦੀ ਤਰਜ਼ ਉੱਤੇ ਸਭ ਖੇਡਦੇ ਖੇਡਾਂ ਨੇ।
ਸ਼ੇਰਾਂ ਦੀ ਸਿੱਖ ਕੌਮ ਨੂੰ ਇਹ ਸਮਝਦੇ ਭੇਡਾਂ ਨੇ।
ਜਿਸ ਦੇ ਕੋਲੋਂ ਆਪਣੀ ਇਹ ਮਨਵਾਉਣੀ ਚਾਹੁੰਦੇ ਈਨ।
ਦੇਸ਼ ਪੰਜਾਬ.................. ।

ਇਹ ਪੰਜਾਬ ਦੀ ਕਰਨੀ ਚਾਹੁੰਦੇ ਖ਼ਤਮ ਕਹਾਣੀ ਨੂੰ।
ਲੂਲਾ-ਲੰਗੜਾ ਕੀਤਾ ਨਾਲੇ ਖੋਹਿਆ ਪਾਣੀ ਨੂੰ।
ਹੋਲੀ-ਹੋਲੀ ਬਾਕੀ ਰਹਿੰਦੀ ਲੈਣਗੇ ਖੋਹ ਜ਼ਮੀਨ।
ਦੇਸ਼ ਪੰਜਾਬ.................. ।

ਪੈੜਾ ਜਿਹੜੇ ਰਾਹੀਂ ਪੈ ਰਹੀਆਂ ਇਤਿਹਾਸ ਦੀਆਂ।
ਦੂਜੇ ਫ਼ਲਸਤੀਨ ਦੀ ਹੀ ਇੱਕ ਹਕੀਕਤ ਭਾਸਦੀਆਂ।
ਕੰਧ ਤੇ ਲਿਖਿਆ ਦਿਸੇ ਇਰਾਦੇ ਇਨ੍ਹਾਂ ਦੇ ਮਲੀਨ।
ਦੇਸ਼ ਪੰਜਾਬ.................. ।

ਕੰਮ ਮੁਕੰਮਲ ਹੁੰਦਿਆਂ ਹੀ ਇਹ ਰੰਗ ਦਿਖਾਵਣਗੇ।
ਬਾਹਰੋਂ ਆ ਕੇ ਵਸੇ ਨੇ ਸਿੱਖਾਂ ਨੂੰ ਦਰਸਾਵਣਗੇ।
ਇਨ੍ਹਾਂ ਦੇ ਰਾਹ ਦਸੇਰੇ ਯਹੂਦੀ ਸ਼ੈਰਨ ਤੇ ਰਾਬੀਨ।
ਦੇਸ਼ ਪੰਜਾਬ.................. ।

ਜੇ ਨਾ ਜਾਗੇ ਸਭ ਕੁਝ ਫੇਰ ਲੁਟਾ ਕੇ ਬਹਿਜੋਂਗੇ।
ਟੈਂਕਾਂ ਉੱਤੇ ਰੋੜੇ ਮਾਰਨ ਜੋਗੇ ਰਹਿਜੋਂਗੇ।
ਹੁਣ ਵੇਲਾ ਨਹੀਂ ਵੇਖਣ ਦਾ ਸ਼ਾਨ ਬਣਕੇ ਤਮਾਸ਼ਬੀਨ।
ਦੇਸ਼ ਪੰਜਾਬ ਬਣਾਉਣਾ ਇਨ੍ਹਾਂ ਨੇ ਦੂਜਾ ਫ਼ਲਸਤੀਨ।

98785-73068

----- 0 -----

## ਅਰਜ਼ੋਈ - 2016

*ਬਲਜੀਤ ਸਿੰਘ ਫਿਡਿਆਂਵਾਲਾ*

ਦੋ ਹਜ਼ਾਰ ਪੰਦਰਾਂ ਸੁਖਾਲਾ ਜਿਵੇਂ ਲੰਘਿਆ ਸੀ,
ਸੋਲਾਂ ਵਿੱਚ ਗੁੱਡੀ ਸਾਡੀ ਅੰਬਰੀਂ ਚੜ੍ਹਾਈ ਰੱਖੀਂ।
ਐਸ ਵਰ੍ਹੇ ਹੋਵੇ ਬਰਸਾਤ ਸਦਾ ਰਹਿਮਤਾਂ ਦੀ,
ਸਿਰ ਉੱਤੇ ਸਦਾ ਹੱਥ ਮਿਹਰ ਦਾ ਟਿਕਾਈ ਰੱਖੀਂ।
ਕਰਾਂ ਅਰਜ਼ੋਈਆਂ ਰੱਬਾ ਬੇਨਤੀ ਗੁਜ਼ਾਰਾਂ ਤੈਨੂੰ,
ਔਖੇ ਸੌਖੇ ਰਾਹਾਂ ਵਿੱਚ ਉਂਗਲੀ ਫੜਾਈ ਰੱਖੀਂ।
ਚੰਗੇ ਮਾੜੇ ਟੈਮ ਦੁੱਖ ਸੁੱਖ 'ਚ ਪੁਕਾਰਾਂ ਤੈਨੂੰ,
ਅੱਗ ਵਾਂਗੂੰ ਹੌਸਲਾ ਹਮੇਸ਼ਾ ਤੂੰ ਭਖਾਈ ਰੱਖੀਂ।
ਬਰਫਾਂ ਦੀ ਮਾਰ ਕੋਲੇ, ਕੰਡੇਦਾਰ ਤਾਰ ਕੋਲੇ,
ਹੱਦਾਂ ਸਰਹੱਦਾਂ ਉੱਤੇ ਸ਼ਾਂਤੀ ਬਣਾਈ ਰੱਖੀਂ।
ਹੋਣ ਨਾ ਧਮਾਕੇ ਸੁਖੀ ਸੌਣ ਸਾਡੇ ਰਾਖੇ ਰੱਬਾ,
ਜੰਦਰਾ ਸੰਗੀਨਾਂ ਦੇ ਤੂੰ ਮੂੰਹ ਨੂੰ ਲਗਾਈ ਰੱਖੀਂ।
ਨਿੱਕਿਆਂ ਨਿਆਣਿਆਂ ਦਾ ਬਿਰਧ ਸਿਆਣਿਆਂ ਦਾ,
ਪੰਛੀਆਂ ਪਰਿੰਦਿਆਂ ਦਾ ਆਲ੍ਹਣਾ ਬਚਾਈ ਰੱਖੀਂ।
"ਫਿੱਡਿਆਂਵਾਲਾ" ਵੀ ਨਿਗ੍ਹਾ ਮੰਗਦੈ ਸਵੱਲੀ ਤੇਰੀ,
ਜੱਗ ਉੱਤੇ ਕੀਤੀ ਜਿਹੜੀ ਕਾਇਮ ਤੂੰ ਚੜ੍ਹਾਈ ਰੱਖੀਂ।

----- 0 ----- 9888515261

## ਸਮਾਜਿਕ ਦੁਖਾਂਤ

*ਮਨਜੀਤ ਸਿੰਘ ਖੇਮਕਰਨੀਆ*

ਜੱਗ ਉੱਤੇ ਹੁੰਦੇ ਅਤਿਆਚਾਰ ਦੇਖੇ ਨੇ,
ਕੁਰਸੀਆਂ ਖਾਤਰ ਚਲਦੇ ਹਥਿਆਰ ਦੇਖੇ ਨੇ।
ਗਰੀਬੀ ਵਿੱਚ ਮਰਦੇ ਬੱਚੇ ਲਾਚਾਰ ਦੇਖੇ ਨੇ।
ਝੂਠਿਆਂ ਦੇ ਗਲਾਂ ਵਿੱਚ ਪੈਂਦੇ ਹਾਰ ਦੇਖੇ ਨੇ।
ਪਿੱਠ ਪਿੱਛੇ ਗੱਲਾਂ ਕਰਦੇ ਯਾਰ ਦੇਖੇ ਨੇ।
ਮਤਲਬੀ ਲੋਕ ਹਜ਼ਾਰ ਦੇਖੇ ਨੇ।
ਪੁੱਤਰਾਂ ਦੇ ਜ਼ਮੀਰ ਮਰੇ ਕਈ ਵਾਰ ਦੇਖੇ ਨੇ।
ਬੁਢਾਪੇ ਵੇਲੇ ਮਨਜੀਤ ਨੇ,
ਕਈ ਮਾਂ-ਬਾਪ ਘਰੋਂ ਬਾਹਰ ਦੇਖੇ ਨੇ।
ਬੁਢਾਪੇ ਵੇਲੇ ਮਨਜੀਤ ਨੇ,
ਕਈ ਮਾਂ-ਬਾਪ ਘਰੋਂ ਬਾਹਰ ਦੇਖੇ ਨੇ।

----- 0 ----- 8054489876

## ਨਿਸ਼ੁਕਰੇ

*ਮੇਜਰ ਸਿੰਘ ਇਸੜੂ*

ਇਸ ਜੱਗ ਵਿੱਚ ਨਿਸ਼ੁਕਰਿਆਂ ਦੀ ਭਰਮਾਰ,
ਮਤਲਵ ਕੱਢ ਕਰਨ ਅੱਖਾਂ ਚਾਰ।
ਮੰਗਣ ਲੱਗੇ ਸ਼ਰਮ ਨਾ ਕਰਦੇ,
ਪੈਰ ਪਕੜਦੇ ਬਾਰਮਬਾਰ।
ਰੱਬ ਨੇ ਸਾਨੂੰ ਜੀਵਨ ਦਿੱਤਾ,
ਅੱਛੇ ਕਰਮ ਕਮਾਵਣ ਲਈ।
ਨਾਮ ਜਪਣ ਦੀ ਜੁਗਤੀ ਦਿਤੀ,
ਆਵਾ ਗਵਨ ਮੁਕਾਵਣ ਲਈ।
ਅਸੀਂ ਨਿਸ਼ੁਕਰੇ ਕਦਰ ਨਾ ਕੀਤੀ,
ਸਮਾਂ ਗਵਾਉਂਦੇ ਵਾਂਗ ਗਵਾਰ।
ਇਸ ਜੱਗ ਵਿੱਚ..............।
ਦਸਮੇਸ਼ ਪਿਤਾ ਸਰਬੰਸ ਵਾਰਕੇ,
ਸਿੱਖੀ ਦਾ ਬੂਟਾ ਲਾਇਆ ਸੀ।
ਕਿਰਪਾ ਕਰਕੇ ਸਾਡੇ ਉਤੇ,
ਸਾਨੂੰ ਸਿੰਘ ਬਣਾਇਆ ਸੀ।
ਅਸੀਂ ਗੁਰੂ ਦਾ ਸ਼ੁਕਰ ਨਹੀਂ ਕੀਤਾ,
ਨਹੀਂ ਸਜਾਉਂਦੇ ਸਿਰ ਦਸਤਾਰ।
ਇਸ ਜੱਗ ਵਿੱਚ..............।
ਸਿੱਖੀ ਦੇ ਸੁੱਕਦੇ ਬੂਟੇ ਨੂੰ,
ਭਾਈ ਦਿੱਤ ਸਿੰਘ ਪਾਣੀ ਲਾਇਆ ਸੀ।
ਸਿੱਖੀ ਦੇ ਵਿਰੋਧੀਆਂ ਨੂੰ,
ਪੰਜਾਬ ਦੇ ਵਿਚੋਂ ਨਸਾਇਆ ਸੀ।
ਪਰ ਅਸੀਂ ਨਿਸ਼ੁਕਰਿਆਂ ਮੁੱਲ ਨਹੀਂ ਪਾਇਆ,
ਨਾਹੀਂ ਹੁੰਦੇ ਸ਼ਰਮਸ਼ਾਰ।
ਇਸ ਜੱਗ ਵਿੱਚ..............।
ਆਪਣਾ ਉਲੂ ਸੋਧਣ ਲਈ,
ਬਾਰ-ਬਾਰ ਅਸੀਂ ਪੈਰੀਂ ਪੈਂਦੇ।
ਜਦ ਤਕ ਸਾਡਾ ਕੰਮ ਨ ਹੁੰਦਾ,
ਉਸਦੇ ਦਰ ਤੇ ਖੜ੍ਹੇ ਹੀ ਰਹਿੰਦੇ।
ਕੰਮ ਹੋਣ ਤੇ ਅਸੀਂ ਆਪਣਾ,
ਨਹੀਂ ਹੁੰਦੇ ਸ਼ੁਕਰਗੁਜ਼ਾਰ।
ਇਸ ਜੱਗ ਵਿੱਚ..............।
ਰੱਬ ਰੋਜ਼ਗਾਰ ਜੇ ਝੋਲੀ ਪਾਵੇ,
ਬੰਦਾ ਉਸਨੂੰ ਹੋਰ ਵਧਾਵੇ।
ਮੇਜਰ ਕਹਿੰਦਾ ਇਹ ਕੀ ਦਿੱਤਾ,
ਉੱਚਾ ਅਹੁਦਾ ਉਹ ਚਾਹੇ।
ਜੇ ਬਣਦਾ ਸੀ ਉਸਨੇ ਦਿੱਤਾ,
ਸਰਵਸ਼੍ਰੇਸਟ ਉਹ ਲੇਖਾਕਾਰ।
ਇਸ ਜੱਗ ਵਿੱਚ ਨਿਸ਼ੁਕਰਿਆਂ ਦੀ ਭਰਮਾਰ,
ਮਤਲਵ ਕੱਢ ਕਰਨ ਅੱਖਾਂ ਚਾਰ।
ਮੰਗਣ ਲੱਗੇ ਸ਼ਰਮ ਨਾ ਕਰਦੇ,
ਪੈਰ ਪਕੜਦੇ ਬਾਰਮਬਾਰ।

----- 0 -----

75080-32052

## ਦੁਖੀ ਮਨ ਦੀ ਇਬਾਰਤ

*ਅੰਮ੍ਰਿਤ ਕੌਰ ਕੰਬੋਜ*

ਬਹੁਤ ਦੁੱਖ ਹੋਇਆ ਹੈ,
ਅੱਜ ਦਿਲ ਬਹੁਤ ਰੋਇਆ ਹੈ,
ਇਨਸਾਨੀਅਤ ਮਰਦੀ ਵੇਖ ਕੇ,
ਬੁੱਧੀ ਜੀਵੀ ਉਦਾਸ ਹੋਏ,
ਸ਼ਰਾਰਤੀ ਅਨਸਰ ਭੂਏ ਚੜ੍ਹੇ,
ਫੂੰ ਫੂੰ ਕਰਦੇ, ਰੱਬ ਤੇ ਹਮਲੇ ਕਰਦੇ,
ਧਰਮਾਂ ਨੂੰ ਮਖੌਲ ਕਰਦੇ,
ਕਦੇ ਰੱਬ ਤੋਂ ਨਹੀਂ ਡਰਦੇ,
ਕਿਸ ਮਿੱਟੀ ਦੇ ਬਣੇ ਨੇ ਇਹ ਲੋਕ,
ਮਨ ਨੂੰ ਦੁੱਖ ਹੁੰਦਾ ਹੈ ਜਦ ਰੱਬੀ ਬਾਣੀ,
ਦੇ ਅੱਖਰਾਂ ਨੂੰ ਗਲੀਆਂ ਵਿੱਚ ਰੁਲਨ ਲਈ,
ਸੁੱਟ ਦਿੱਤਾ ਜਾਂਦਾ ਹੈ। ਦਿਲ ਰੋ ਉੱਠਦਾ ਹੈ,
ਕੀ ਇਹ ਉਸ ਦੇਸ਼ ਦੇ ਲੋਕ ਹਨ, ਜਿਸ ਦੇਸ ਲਈ
ਰੱਬੀ ਰੂਪ ਮਹਾਂਪੁਰਸ਼ਾਂ ਨੇ ਕੁਰਬਾਨੀਆਂ ਦਿੱਤੀਆਂ,
ਖ਼ੂਨ ਦੇ ਦੇ ਇਸ ਧਰਤੀ ਨੂੰ ਸਿੰਜਿਆ,
ਇਹ ਕੀ ਜਾਨਣ ਕੁਰਬਾਨੀ ਕੀ ਹੁੰਦੀ ਹੈ ?
ਬਾਂਦਰਾਂ ਵਾਂਗ ਸ਼ਰਾਰਤਾਂ ਕਰਨ ਜਾਣਦੇ ਹਨ, ਬੱਸ
ਸਿਆਸਤ ਇਹੋ ਜਿਹੇ ਕੰਮ ਕਰਾਉਂਦੀ ਹੈ, ਤੇ ਲੋਕ ਮਨਾਂ
ਵਿੱਚ ਪਾੜਾ ਪਾ ਕੇ ਵੋਟ ਦੀ ਰਾਜਨੀਤੀ ਕਰਦੀ ਹੈ।
ਯਾਦ ਰੱਖੋ! ਲੀਡਰੋ ਤਪੋਂ ਰਾਜ ਤੇ ਰਾਜੋਂ ਨਰਕ ਤੋਂ
ਘੱਟ ਕੋਇ. ਸਜਾ ਨਹੀਂ, ਇਹ ਕੁਦਰਤ ਦਾ ਕਾਨੂੰਨ ਹੈ,
ਜਿਸ ਨੂੰ ਕਦੇ ਸਿਆਸਤੀ ਲੀਡਰਾਂ ਨੇ ਵਾਚਿਆਂ ਹੀ ਨਹੀਂ।
ਸਾਰੀ ਲੋਕਾਈ ਦੇ ਮਨਾਂ ਨੂੰ ਵਲੂੰਧਰਨ ਵਾਲਿਓ! ਹੁਣ
ਅੰਤ ਆ ਚੁੱਕਾ ਹੈ, ਰੱਬ ਇਨਸਾਫ ਕਰੇਗਾ,
ਤੇ ਤਿਆਰ ਰਹੋ ਭੁਗਤਨ ਲਈ !

----- 0 -----

98156-67994

# ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਵਲੋਂ ਸਨਮਾਨ ਸਮਾਰੋਹ ਤੇ ਪੁਸਤਕਾਂ ਰਲੀਜ਼

*ਪ੍ਰੀਤਮ ਲੁਧਿਆਣਵੀ*

ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਵਲੋਂ ਮਿਤੀ 26-12-2015 ਨੂੰ ਸ਼ਿਵਾਲਿਕ ਪਬਲਿਕ ਸਕੂਲ ਫੇਰ 6, ਮੁਹਾਲੀ ਵਿਖੇ ਸਨਮਾਨ ਸਮਾਰੋਹ ਤੇ ਦੋ ਪੁਸਤਕਾਂ ਰਿਲੀਜ ਸਬੰਧੀ ਬਹੁਤ ਹੀ ਯਾਦਗਾਰੀ ਸਮਾਗਮ ਕੀਤਾ ਗਿਆ। ਸ. ਬਲਵੰਤ ਸਿੰਘ ਮੁਸਾਫਿਰ (ਸ਼ਿਲਪਕਾਰ ਤੇ ਸ਼ਾਇਰ) ਨੂੰ 'ਲੋਹ-ਪੁਰਸ਼-2015 ਐਵਾਰਡ', ਸ਼੍ਰੀ ਜਗਜੀਤ ਮੁਕਤਸਰੀ (ਗੀਤਕਾਰ ਤੇ ਗਾਇਕ), ਸ਼੍ਰੀ ਬੀ. ਆਰ. ਚਿਰਾਗ (ਸ਼ਾਇਰ), ਅਤੇ ਸ਼੍ਰੀ ਅਸ਼ੋਕ ਟਾਂਡੀ (ਸ਼ਾਇਰ) ਨੂੰ 'ਮਾਣ ਪੰਜਾਬ ਦਾ-2015 ਐਵਾਰਡ', ਨਾਲ ਸਨਮਾਨਿਤ ਕੀਤਾ ਗਿਆ। ਇਨ੍ਹਾਂ ਤੋਂ ਇਲਾਵਾ ਬੀਬੀ ਜਸਵੀਰ ਕੌਰ ਮੁਸਾਫਿਰ ਨੂੰ 'ਧੀ ਪੰਜਾਬ ਦੀ 2015 ਐਵਾਰਡ' ਮਿਸ ਕਮਲਜੀਤ ਕੌਰ ਕੋਮਲ (ਕਵਿੱਤਰੀ), ਬੀਬੀ ਵਰਿੰਦਰ ਕੌਰ ਰੰਧਾਵਾ (ਕਹਾਣੀਕਾਰਾ ਤੇ ਕਵਿੱਤਰੀ), ਅਤੇ ਪ੍ਰਿੰ: ਪਰਵੀਨ ਕੌਰ ਸੋਨੀਆ (ਕਵਿੱਤਰੀ) ਨੂੰ 'ਹੋਣਹਾਰ ਧੀ ਪੰਜਾਬ ਦੀ 2015 ਐਵਾਰਡ' ਨਾਲ ਬੜੀ ਸ਼ਾਨੋ-ਸ਼ੌਕਤ ਨਾਲ ਸਨਮਾਨਿਤ ਕੀਤਾ ਗਿਆ। ਸਨਮਾਨ ਦੀਆਂ ਰਸਮਾਂ ਮੁੱਖ ਮਹਿਮਾਨ ਸ਼੍ਰੀਮਤੀ ਊਸ਼ਾ ਆਰ. ਸ਼ਰਮਾ, ਆਈ. ਏ. ਐਸ. (ਰਿਟਾ.) ਅਤੇ ਸ਼੍ਰੀ ਆਰ. ਐਲ. ਕਲਸੀਆ ਆਈ. ਏ. ਐਸ. (ਰਿਟਾ.) ਦੇ ਨਾਲ-ਨਾਲ ਸ. ਲਛਮਣ ਸਿੰਘ ਮੇਹੋ, ਸ਼੍ਰੀ ਬਲਵੰਤ ਸੱਲ੍ਹਣ, ਸ਼੍ਰੀਮਤੀ ਮਨਜੀਤ ਕੌਰ ਮੀਤ, ਸ. ਪ੍ਰੀਤਮ ਸਿੰਘ ਭੁਪਾਲ, ਸ਼੍ਰੀ ਪੰਡਤ ਸ਼ਕਤੀ ਪ੍ਰਕਾਸ਼ ਬਨੂੜ, ਸ. ਲਾਲ ਸਿੰਘ ਲਾਲੀ ਅਤੇ ਸ਼੍ਰੀ ਪ੍ਰੀਤਮ ਲੁਧਿਆਣਵੀ ਵਲੋਂ ਸਮੂਹਕ ਤੌਰ ਤੇ ਨਿਭਾਈਆਂ ਗਈਆਂ। ਇਸ ਮੌਕੇ ਤੇ ਹੋਰਾਂ ਤੋਂ ਇਲਾਵਾ ਸ. ਹਰਬੰਸ ਸਿੰਘ ਧਾਲੀਵਾਲ (ਬਟਾਲਾ), ਸ਼੍ਰੀਮਤੀ ਰਣਜੀਤ ਕੌਰ ਸਵੀ (ਮਲੇਰਕੋਟਲਾ), ਸ਼੍ਰੀਮਤੀ ਜਸਪ੍ਰੀਤ ਕੌਰ ਮੁਕਤਸਰੀ, ਸ਼੍ਰੀ ਜਨਕ ਮਹਿਰੋਕ ਅਤੇ ਪ੍ਰਿੰਸੀਪਲ ਨਸੀਬ ਸਿੰਘ ਸੇਵਕ ਉਚੇਚੇ ਤੌਰ ਸਮਾਗਮ ਵਿਚ ਹਾਜਰ ਹੋਏ। ਸਮਾਗਮ ਦੌਰਾਨ ਜਿੱਥੇ 'ਦਰਵੇਸ਼ ਹਰਸਤੀ- ਸ. ਬਲਵੰਤ ਸਿੰਘ ਮੁਸਾਫਿਰ' ਲੇਖਕ ਸ਼੍ਰੀ ਪ੍ਰੀਤਮ ਲੁਧਿਆਣਵੀ ਅਤੇ 'ਹੰਝੂਆਂ ਦੇ ਮੋਤੀ' ਲੇਖਕ ਸ਼੍ਰੀ ਪ੍ਰੀਤਮ ਲੁਧਿਆਣਵੀ (ਜੋ ਕਿ ਉਨ੍ਹਾਂ ਨੇ ਆਪਣੀ ਸਵਰਗੀ ਜੀਵਨ ਸਾਥਨ ਸ਼੍ਰੀਮਤੀ ਮਨਜੀਤ ਕੌਰ ਨੂੰ ਸਮਰਪਿਤ ਕੀਤੀ ਹੈ) ਦੋ ਪੁਸਤਕਾਂ ਰਲੀਜ਼ ਕੀਤੀਆਂ ਗਈਆਂ ਉਥੇ ਸ਼੍ਰੀ ਕ੍ਰਿਸ਼ਨ ਰਾਹੀ ਦੀਆਂ ਸੰਗੀਤਕ-ਧੁਨਾਂ ਹੇਠ ਸ. ਗੁਰਵਿੰਦਰ ਗੁਰੀ, ਸ਼੍ਰੀ ਕ੍ਰਿਸ਼ਨ ਭੱਟੀ, ਸ਼੍ਰੀ ਸੰਨੀ ਊਨੇ ਵਾਲਾ, ਸ਼੍ਰੀ ਬਾਵਾ ਬੱਲੀ, ਬੀਬਾ ਨਵਪ੍ਰੀਤ ਸੰਧੂ, ਸ. ਪਿਆਰਾ ਸਿੰਘ ਰਾਹੀ, ਸ. ਰਵਿੰਦਰ ਬਾਲੀ, ਸ਼੍ਰੀ ਸੁਖਵਿੰਦਰ ਨੂਰਪੁਰੀ ਅਤੇ ਸ਼੍ਰੀ ਸੱਤਪਾਲ ਲਖੋਤਰਾ ਨੇ ਸਨਮਾਨਿਤ ਸਖਸ਼ੀਅਤਾਂ ਦੀਆਂ ਰਚਨਾਵਾਂ ਪੇਸ਼ ਕਰਕੇ ਆਪੋ-ਆਪਣੀ ਲਾ-ਜੁਵਾਬ ਗਾਇਕੀ ਨਾਲ ਸਰੋਤਿਆਂ ਦਾ ਖੂਬ ਮਨੋਰੰਜਨ ਕੀਤਾ। ਸਮਾਗਮ ਦੇ ਅੰਤ ਵਿਚ ਪੰਜਾਬਣ ਮੁਟਿਆਰਾਂ ਨੇ ਜਾਗੋ ਦੀ ਸ਼ੁਰੂਆਤ ਨਾਲ ਪ੍ਰਸਿੱਧ ਪੰਜਾਬੀ ਲੋਕ ਨਾਚ ਗਿਧੇ ਰਾਹੀਂ ਸਾਡੇ ਸਭਿਆਚਾਰ ਦੀ ਤਸਵੀਰ ਪੇਸ਼ ਕੀਤੀ। ਸਟੇਜ-ਸਕੱਤਰ ਦੀ ਭੂਮਿਕਾ ਪਿਆਰਾ ਸਿੰਘ ਰਾਹੀ ਵਲੋਂ ਲਾ-ਜੁਵਾਬ ਢੰਗ ਨਾਲ ਨਿਭਾਈ ਗਈ। ਅੰਤ ਵਿੱਚ ਸਭਾ ਦੇ ਪ੍ਰਧਾਨ ਸ. ਲਾਲ ਸਿੰਘ ਲਾਲੀ ਗੀਤਕਾਰ ਨੇ ਸਾਰੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ। ਕੁੱਲ ਮਿਲਾਕੇ ਸਮਾਗਮ ਯਾਗਦਾਰੀ ਪੈੜਾਂ ਛੱਡ ਗਿਆ।

9876428641

----- 0 -----

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ ਵਲੋਂ ਸ਼ਿਵਾਲਿਕ ਪਬਲਿਕ ਸਕੂਲ ਫੇਜ 6, ਮੋਹਾਲੀ ਵਿਖੇ ਮਿਤੀ 26-12-2015 (ਐਤਵਾਰ) ਨੂੰ ਕਰਵਾਏ ਗਏ ਸਨਮਾਨ ਸਮਾਰੋਹ ਤੇ ਦੋ ਪੁਸਤਕਾਂ ਦਰਵੇਸ਼ ਹਸਤੀ ਸ. ਬਲਵੰਤ ਸਿੰਘ ਮੁਸਾਫਿਰ ਤੇ ਹੰਝੂਆਂ ਦੇ ਮੋਤੀ (ਲੇਖਕ ਸ਼੍ਰੀ ਪ੍ਰੀਤਮ ਲੁਧਿਆਣਵੀ) ਦੇ ਲੋਕ ਅਰਪਣ ਦੀਆਂ ਤਸਵੀਰਾਂ।







IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036